ਹੋਲੀ ਦੇ ਤਿਉਹਾਰ ਨਾਲ ਭਾਰਤ ਵਾਸੀਆਂ ਦੀਆਂ ਉਮੰਗਾਂ ਅਤੇ ਹੁਲਾਸ ਦਾ ਇਤਿਹਾਸ ਜੁੜਿਆ ਪਿਆ ਹੈ। ਇਜ ਦਾ ਆਦਿ ਭਾਵੇਂ ਕਿਸੇ ਵੀ ਪੌਰਾਨਿਕ ਕਥਾ ਤੋਂ ਹੋਇਆ ਹੋਵੇ ਪਰ ਜੁਗਾਂ ਤੋਂ ਹੀ ਹੋਲੀ ਦਾ ਸਪਤਾਹ, ਗੀਤਾਂ ਨਾਚਾਂ ਰੰਗਾਂ, ਖੇਡਾਂ, ਖੁਸ਼ੀਆਂ ਅਤੇ ਖੇੜਿਆਂ ਨਾਲ ਮਨਾਇਆ ਜਾਂਦਾ ਰਿਹਾ ਹੈ। ਸਾਡੇ ਇਸ ਸਭਿਆਚਾਰਕ ਮੇਲੇ ਦਾ ਜ਼ਿਕਰ ਗੁਰੂ ਗੋਬਿੰਦ ਸਿੰਘ ਜੀ ਨੇ ਕ੍ਰਿਸ਼ਨਾਵਤਾਰ 'ਚ ਕਰਦਿਆਂ ਲਿਖਿਆ ਹੈ "ਮਾਘ ਬਤੀਤ ਪਏ ਰੁਤ ਫਾਗਣ ਆਏ ਗਏ ਸਭਿ ਖੇਲਤ ਹੋਰੀ। ਗਾਵਤ ਗੀਤ ਬਜਾਵਤ ਤਾਲ......"

ਗੁਰੂ ਗੋਬਿੰਦ ਸਿੰਘ ਜੀ ਨੇ ਇਸ ਤਿਉਹਾਰ ਨੂੰ ਹੋਲੇ ਮੱਹਲੇ ਦਾ ਰੂਪ ਦੇ ਕੇ ਜੰਗੀ ਮਸ਼ਕਾਂ ਨੂੰ ਸਾਡੇ ਸਭਿਆਚਾਰ ਦਾ ਹਿਸਾ ਬਣਾਇਆ। ਇਸ ਦੇ ਨਾਲ ਹੀ ਸਿਖਾਂ ਵਿਚ ਹੋਲੇ ਦਾ ਤਿਉਹਾਰ ਕੱਥਾ ਕੀਰਤਨ, ਅਤੇ ਧਾਰਮਕ ਸਮਾਗਮਾਂ ਵਜੋਂ ਮਨਾਇਆ ਜਾਂਦਾ ਹੈ।

ਨਾਮਧਾਰੀ ਸਮਾਜ ਵਲੋਂ ਸਟਸਾ ਜ਼ਿਲ੍ਹਾ ਦੇ ਕਸਬਾ ਰਾਣੀਆਂ ਵਿਖੇ ਇਹ ਸਾਲਾਨਾ ਸਮਾਗਮ ਇਸ ਵਾਰ ੧ ਤੋਂ ੫ ਮਾਰਚ ਤਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਮਨਾਇਆ ਗਿਆ। ਇਸ ਦੇ ਵਿਵਿਧ ਪ੍ਰੋਗਰਾਮਾਂ ਨੇ ਇਸ ਨੂੰ ਇਕ ਮਹਾਨ ਅਤੇ ਯਾਦਗਾਰੀ ਮੇਲੇ ਵਜੋਂ ਸਥਾਪਤ ਕੀਤਾ। ਰੋਜ਼ਾਨਾ ਆਸਾ ਦੀ ਵਾਰ ਦਾ ਕੀਰਤਨ ਦੁਪਹਿਰ ਨੂੰ ਰਾਗੀਆਂ ਦਾ ਦੀਵਾਨ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਵਿਚ ਸ਼ਾਸਤਰੀ ਸੁਰਮੇਲਾਂ ਅਤੇ ਵਭਿਨ ਤਾਲਾਂ ਦੀ ਯੁਗਲ ਬੰਦੀ ਰਾਹੀਂ ਅਲੌਕਿਕ ਅਤੇ ਦੈਵੀ ਵਾਤਾਵਰਣ ਸਿਰਜਦਾ। ਸ਼ਾਸਤਰੀ ਸੰਗੀਤ ਦਾ ਵਿਸ਼ੇਸ਼ ਪ੍ਰੋਗਰਾਮ ਮੇਲੇ ਦੀਆਂ ਉਚੀਆਂ ਸਾਂਸਕ੍ਰਿਤਕ ਪਰੰਪਰਾਵਾਂ ਦਾ ਪ੍ਰਤੀਕ ਸੀ। ਪੰਜਾਬੀ ਕਵੀ ਦਰਬਾਰ ਵਿਚ ਰਿਕਾਰਡ ਤੋੜ ਹਾਜਰੀ ਅਵਾਮੀ ਕਵਿਤਾ ਪ੍ਰਤੀ ਲੋਕਾਂ ਦੇ ਲਗਾਓ ਦਾ ਸਬੂਤ ਸੀ। ਗੀਤ ਗਾਇਕਾਂ ਨੇ ਅਧੀ ਰਾਤ ਤੱਕ ਲੋਕਾਂ ਨੂੰ ਕੀਲ ਰਖਿਆ। ਹੱਲੇ ਦੇ ਦੀਵਾਨ ਨਾਮਧਾਰੀਆਂ ਦੀ ਇਕ ਵਿਲਖਣਤਾ ਹੈ। ਵੱਖ ਵੱਖ ਜਥੰਦਾਰਾਂ ਨੇ ਰਾਤ ਦਿਨ ਨਿਰੰਤਰ ਕੀਰਤਨ ਜਾਰੀ ਰਖਿਆ।

ਨਾਮਧਾਰੀਆਂ ਵਲੋਂ ਨੌਜੁਆਨਾਂ ਵਿਚ ਖੇਲਾਂ ਅਤੇ ਅਥਲੈਟਿਕਸ ਦੀਆਂ ਰੁਚੀਆਂ ਨੂੰ ਵਿਕਾਸ ਕਰਨ ਦੇ ਜਤਨਾਂ ਨੂੰ ਉਦੋਂ ਫਲ ਲਗਾ ਜਦੋਂ ਪਿਛਲੇ ਸਾਲ ਇਹਨਾਂ ਦੀ ਹਾਕੀ ਟੀਮ ਨੇ ਹਰਿਆਣਾ ਦੀ ਪ੍ਰਤੀਨਿਧਤਾ ਕਰਦਿਆਂ ਬਚਿਆਂ ਦੇ ਕੁਲ ਹਿੰਦ ਮੁਕਾਬਲਿਆਂ ਵਿਚ ਹਾਕੀ ਵਿਚ ਸਾਰੇ ਭਾਰਤ ਨੂੰ ਜਿਤਿਆ। ਇਸ ਗੌਰਵਮਈ ਸਫਲਤਾ ਨੂੰ ਨੇਪਰੇ ਚਾੜਨ ਵਾਲੇ ਹਾਕੀ ਦੇ ਛੋਟੇ ਜਾਦੂਗਰਾਂ ਦਾ ਸਨਮਾਨ ਕਰਨ ਲਈ ਇਕ ਵਿਸ਼ੇਸ਼ ਸਮਾਰੋਹ ਕੀਤਾ ਗਿਆ। ਸਦਾ ਵਾਂਗ ਹੀ, ਨਾਮਧਾਰੀਆਂ ਦੇ ਸਮੂਹਕ ਅਨੰਦ ਕਾਰਜਾਂ ਦਾ ਸਮਾਗਮ ਮੇਲੇ ਦੀ ਸਿਖਰ ਸੀ। ਸਾਦਗੀ ਤੇ ਸਮਾਜਕ ਕ੍ਰਾਂਤੀ ਦਾ ਜ਼ਿੰਦਾ ਸਬੂਤ। ਪੁਰਾਨਿਕ ਵਿਰਸੇ ਨਾਲ ਗੂੜ੍ਹੀ ਸਾਂਝ ਰਖਦਿਆਂ ਆਧੁਨਿਕਤਾ ਦਾ ਪ੍ਰਮਾਣ। ਅਖੰਡ ਪਾਠ, ਪਾਠ ਮੁਕਾਬਲੇ ਅਤੇ ਨਾਮ ਸਿਮਰਨ ਦੇ ਸਮਾਗਮ ਆਪਣੇ ਸ਼ਾਨਦਾਰ ਅਧਿਆਤਮਕ ਵਿਰਸੇ ਦੀ ਅਮੀਰੀ ਦਰਸਾਂਉਦੇ ਸਨ। ਮੇਲੇ ਦੇ ਸਾਰੇ ਦਿਨਾਂ ਵਿਚ ਸ਼ੁਧ ਦੇਸੀ ਘਿਓ ਵਿਚ ਤਿਆਰ, ਸ਼ੁਧ ਲੰਗਰ, ਦੁਧ ਘਿਓ ਤੇ ਕੜਾਹ ਪ੍ਰਸਾਦ ਦੀ ਬਹੁਲਤਾ ਅਤੇ ਮੇਲੇ ਵਾਲਿਆਂ ਵਲੋਂ ਖੁਲੇ ਦਿਲਾਂ ਨਾਲ ਹਰ ਪ੍ਰਕਾਰ ਦੀ ਸੇਵਾ ਲਈ ਤਤਪਰਤਾ ਜਿਥੇ ਇਲਾਕੇ ਦੀ ਖੁਸ਼ਹਾਲੀ ਦੀ ਲਖਾਇਕ ਸੀ ਉਥੇ ਉਹਨਾਂ ਦੀ ਵਿਸ਼ਾਲ ਦਿਲੀ ਅਤੇ ਆਪਣੇ ਸਤਿਗੁਰੂ ਦੀਆਂ ਇਛਾਵਾਂ ਤੋਂ ਆਪਾ ਨਿਛਾਵਰ ਕਰਣ ਦੀ ਰੀਝ ਦਾ ਵੀ ਪ੍ਰਗਟਾਵਾ ਕਰਦੀ ਸੀ। ਵਰਿਆਮ ਦੇ ਇਸ ਅੰਕ ਵਿਚ ਹੋਰ ਸਾਹਿਤਕ ਸਮਗਰੀ ਤੋਂ ਇਲਾਵਾ ਇਸ ਯਾਦਗਾਰੀ ਸਮਾਗਮ ਦੀਆਂ ਕੁਝ ਤਸਵੀਰਾਂ ਅਸੀਂ ਅੰਦਰ ਪ੍ਰਕਾਸ਼ਤ ਕਰ ਰਹੇ ਹਾਂ। ਸ੍ਰੀ ਠਾਕਰ ਦਲੀਪ ਸਿੰਘ ਜੀ ਅਤੇ ਪ੍ਰੀਤਮ ਸਿੰਘ ਕਵੀ ਜੀ ਨੇ ਆਪਣੇ ਆਪਣੇ ਕੈਮਰਿਆਂ ਦੀਆਂ ਅੱਖਾਂ ਰਾਹੀਂ ਕੁਝ ਛਿੰਨ ਸੰਭਾਲੇ ਹਨ ਜੋ ਅਸੀਂ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰ ਰਹੇ ਹਾਂ।

— ਜਗਦੀਸ਼ ਸਿੰਘ

ਰਚ ੧੯੮੦
੧/੫੦





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ਮਾਸਕ

# ਵਰਿਆਮ

ਮਾਰਚ
੧੯੮੦

ਜਿਲਦ ਨੰ: ੫ ਅੰਕ ਨੰ: ੫

**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਫਰਚ, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

ਸੰਪਾਦਕ : ਜਗਦੀਸ਼ ਸਿਘ

ਮੁੱਲ ਪ੍ਰਤੀ ਕਾਪੀ : ੧-੫੦ ਰੁਪਿਆ
ਸਾਲਾਨਾ ਚੰਦਾ ਦੇਸ : ੧੫ ਰੁਪਏ
,, ,, ਵਿਦੇਸ਼ : ੩੦ ਰੁਪਏ (ਸਮੁੰਦਰੀ ਡਾਕ ਰਾਹੀਂ)
,, ,, ਵਿਦੇਸ਼ : ੧੦੦ ਰੁਪਏ (ਹਵਾਈ ਡਾਕ ਰਾਹੀਂ)
ਲਾਈਫ ਮੈਂਬਰਸ਼ਿਪ : ੨੦੦ ਰੁਪਏ ਕੇਵਲ ਦੇਸ ਵਿਚ



ਦਫਤਰ ਦਾ ਪਤਾ :
ਮਾਸਕ ਵਰਿਆਮ,
ਲਾਡੋਵਾਲੀ ਰੋਡ
ਜਲੰਧਰ—੧੪੪੦੦੧,
ਫੋਨ : ੭੨੫੦੪ ਪੀ. ਪੀ.

Office Address
Monthly WARIAM
(Punjabi)
Ladowali Road
Jullundur-144001
Phone : 72504 P.P.

# ਪ੍ਰਤੀਕ੍ਰਿਆ

ਮੈਂ ਵਰਿਆਮ ੧੯੭੯ ਤੋਂ ਪੜ੍ਹਦਾ ਆ ਰਿਹਾ ਹਾਂ ਵੈਸੇ ਤਾਂ ਵਰਿਆਮ ਵਿਚੋਂ ਹੋਰ ਜਾਣਕਾਰੀ ਦੇ ਨਾਲ ਨਾਲ ਨਾਮਧਾਰੀ ਪੰਥ ਬਾਰੇ ਸਾਨੂੰ ਕਾਫੀ ਗਿਆਨ ਮਿਲਦਾ ਰਹਿੰਦਾ ਹੈ। ਬੀਤੇ ਦੀਆਂ ਪੈੜਾਂ ਪੜ੍ਹ ਕੇ ਅਸਲੀਅਤ ਦਾ ਪਤਾ ਲਗ ਗਿਆ ਹੈ ਕਿ ਅਸਲੀ ਗੱਲਾਂ ਕੀ ਸਨ। 'ਬੀਤੇ ਦੀਆਂ ਪੈੜਾਂ' ਨਾਵਲ ਦੀ ਤਰ੍ਹਾਂ ਕਾਫੀ ਦਿਲਚਸਪ ਹੈ। ਵਰਿਆਮ ਵਿਚ ਆਪਣੀ ਜਾਣਕਾਰੀ ਲਈ ਅਸੀਂ ਇਸ ਦੀ ਉਡੀਕ ਕਰਦੇ ਰਹਿੰਦੇ ਹਾਂ।

ਸੰਤੋਖ ਸਿੰਘ ਰੰਧਾਵਾ
ਮਾਣਕ ਪੁਰ

---

## ਜਗਤਾਰ ਸਿੰਘ

ਆਪ ਜੀ ਨੇ ਵਰਿਆਮ ਜਨਵਰੀ ੧੯੯੦ ਦੇ ਪਰਚੇ ਵਿੱਚ ਸ੍ਰ. ਜਗਤਾਰ ਸਿੰਘ ਸਬੰਧੀ ਜੋ ਜਾਣ ਪਛਾਣ ਕਰਾਈ ਹੈ, ਉਹ ਨਾਕਾਫੀ ਹੈ।


ਜਗਤਾਰ ਸਿੰਘ

ਸ੍ਰ. ਜਗਤਾਰ ਸਿੰਘ ਸਰਹਾਲੀ ਜ਼ਿਲਾ ਅੰਮ੍ਰਿਤਸਰ ਦੇ ਬਾਬਾ ਸ਼ਾਮ ਸਿੰਘ ਜੀ ਦੇ ਪ੍ਰਵਾਰ ਨਾਲ ਸਬੰਧਤ ਹਨ। ਬਾਬਾ ਸ਼ਾਮ ਸਿੰਘ ਜੀ ਦੇ ਪੰਜਾਂ ਵਿਚੋਂ ਦੋ ਸਪੁਤਰਾਂ —ਸੰਤ ਜੀਵਣ ਸਿੰਘ ਅਤੇ ਬਾਬਾ ਮੀਹਾਂ ਸਿੰਘ ਦੇ ਨਾਵਾਂ ਤੋਂ ਸ਼ਾਇਦ ਹੀ ਕੋਈ ਐਸਾ ਨਾਮਧਾਰੀ ਹੋਵੇ ਜਿਹੜਾ ਵਾਕਫ ਨ ਹੋਵੇ। ਸੰਤ ਜੀਵਨ ਸਿੰਘ ਜੀ ਸ੍ਰ. ਮਹਿੰਦਰ ਸਿੰਘ ਦੇ ਦਾਦਾ ਸਨ।

......ਸਿੰਘ
ਮੈਨੇਜਰ ਸੇਠ ਅਸਟੇਟ
ਡਾ. ਖਾ. ਅੰਮ੍ਰਿਤਸਰ ਕਲਾਂ
ਜ਼ਿਲਾ ਸਰਸਾ

---

## ਇਕਬਾਲੀਆ ਬਿਆਨ ?

ਵਰਿਆਮ ਦਾ ਫਰਵਰੀ ਅਕ ਮਿਲਿਆ। 'ਸੰਸ ਨਵਿਰਤ ਕਰੋ' ਮੁਰਸ਼ਦ ਬੁਟਰਵੀ ਦੀ ਪੁਛ ਦੇ ਉੱਤਰ ਵਿਚ ਕੁਝ ਕਹਿਣਾਂ ਚਾਹਾਂਗਾ। ਪਹਿਲੀ ਗਲ ਤਾਂ ਇਹ ਕਿ ਉਹ ਭਗਤ ਸਿੰਘ ਵਾਲੇ ਲੇਖ 'ਯਾਦ ਬਾਕੀ ਹੈ' ਨੂੰ ਮੁੜ ਪੜ੍ਹਨ ਮੈਂ ਆਖਰੀ ਮੁਲਾਕਾਤ ਵਾਲੇ ਪੈਰਾਗਰਾਫ ਵਿਚ ਭਰਾ ਦਾ ਨਹੀਂ ਦਾਦੀ ਦਾਦੇ ਦਾ ਜ਼ਿਕਰ ਕੀਤਾ ਹੈ ਕਿ ਜੇਲਰ ਉਹਨਾਂ ਨੂੰ ਅੰਦਰ ਨਹੀਂ ਸੀ ਜਾਣ ਦੇਂਦਾ ਏਸ ਲਈ ਮੁਲਾਕਾਤ ਕਰਨੀ ਉਚਤ ਨਾ ਸਮਝੀ ਗਈ। ਦੂਸਰੀ ਗਲ ਸੁਖਦੇਵ ਦੀ ਮਾਂ ਦੀ ਵਡਿਆਈ ਵਿਚ ਜੋ ਕੁਝ ਵੀ ਲੇਖ ਵਿਚ ਕਿਹਾ ਗਿਆ ਹੈ ਉਹ ਰਣਬੀਰ ਜੀ ਵਲੋਂ ਕਿਹਾ ਗਿਆ ਹੈ ਨਾ ਕਿ ਉਹਨਾਂ ਦੀ ਮਾਤਾ ਜੀ ਵਲੋਂ।

'ਇਕਬਾਲੀਆ ਬਿਆਨ' ਇਕ ਵਖਰੀ ਗੱਲ ਹੈ ਤੇ 'ਵਾਹਦਾ ਮੁਆਫ ਗੁਆਹ' ਹੋਣਾ ਬਿਲਕੁਲ ਹੀ ਹੋਰ ਗਲ ਹੈ। ਵਾਹਦਾ ਮੁਆਫ ਗੁਆਹ ਬਣਨਾ ਕਿਸੇ ਮਨੁਖ ਦੀ ਮਾਨਸਕ ਕਮਜ਼ੋਰੀ, ਸਾਥੀਆਂ ਪ੍ਰਤੀ ਬੇ-ਵਫਾਈ ਤੇ ਉਦੇਸ਼ ਨਾਲ ਗਦਾਰੀ ਹੋ ਸਕਦੀ ਹੈ ਪਰ 'ਇਕਬਾਲੀਆ ਬਿਆਨ' ਹਾਲਾਤ ਨੂੰ ਮੁਖ ਰਖਦੇ ਹੋਏ ਇਕ ਚਾਲ ਮਾਤਰ ਵੀ ਹੋ ਸਕਦੀ ਹੈ। ਇਹ ਕੋਈ ਜ਼ਰੂਰੀ ਨਹੀਂ ਕਿ ਫੜੇ ਜਾਣ ਉਤੇ ਪੁਲੀਸ ਅਗੇ ਇਕਬਾਲੀਆ ਬਿਆਨ ਦੇਣ ਵਾਲਾ ਬੰਦਾ ਅਗੇ ਚਲਕੇ 'ਵਾਅਦਾ ਮੁਆਫ ਗੁਆਹ' ਹੀ ਬਣੇ। ਹਾਂ ਅਜਿਹੇ ਮਨੁਖ ਉਤੇ ਮਨ ਵਿਚ ਸ਼ੰਕਾ ਜ਼ਰੂਰ ਉਠ ਸਕਦੀ ਹੈ ਜਿਸਦਾ ਕਿ ਰਣਬੀਰ ਹੁਰਾਂ ਇਸ਼ਾਰਾ ਕੀਤਾ ਹੈ।

ਬਾਕੀ ਰਹੀ ਇਹ ਗਲ ਕਿ ਉਸ ਇਕਬਾਲੀਆ ਬਿਆਨ ਦਿਤਾ ਸੀ ਕਿ ਨਹੀਂ ? ਹਵਾਲਾ ਦੇਣ ਲਈ ਏਸ ਵਕਤ ਮੇਰੇ ਸਾਹਮਣੇ ਕੋਈ ਸਰਕਾਰੀ ਦਸਤਾਵੇਜ਼ ਜਾਂ ਪ੍ਰਮਾਣੀਕ ਪੁਸਤਕ ਨਹੀਂ ਪਰ ਏਨਾਂ ਜ਼ਰੂਰ ਹੈ ਕਿ ਮੇਰਾ ਰਣਬੀਰ ਹੁਰਾਂ ਵੱਲ ਆਮ ਆਣ ਜਾਣ ਹੈ। ਉਹਨਾਂ ਦੀ ਲਾਏਬਰੇਰੀ ਵਿਚ ਉਹਨਾਂ ਦੇ ਭਰਾ ਬਾਰੇ ਛਪਿਆ ਹਰ ਸ਼ਬਦ, ਵਾਕ, ਪੁਸਤਕ, ਕਿਤਾਬਚਾ, ਅਖਬਾਰਾਂ ਵਿਚ ਆਏ ਲੇਖ ਤੇ ਪਰਚਿਆਂ ਦੇ ਸਪੈਸ਼ਲ ਨੰਬਰ ਸਾਂਭੇ ਪਏ ਹਨ। ਪੁਸਤਕ ਦੀ ਸਾਮਿਗ੍ਰੀ ਇਕਠੀ ਕਰਨ ਲਈ ਉਹਨਾਂ ਨੈਸ਼ਨਲ ਆਰਕਾਈ-ਵਜ਼ ਜਾਕੇ ਵੀ ਮਸਾਲਾ ਲਿਆਂਦਾ ਹੈ। ਏਸ ਲਈ ਉਹਨ, ਦੇ

ਕਹੇ ਸ਼ਬਦਾਂ ਉਤੇ ਸ਼ੰਕਾ ਕਰਨ ਦੀ ਮੈਨੂੰ ਕੋਈ ਗੁੰਜਾਇਸ਼ ਨਹੀਂ ਜਾਪਦੀ। ਤਾਂ ਵੀ ਜਿਸ ਦਿਨ ਕਿਤੇ ਮੁੜ ਉਥੇ ਜਾਣਾ ਹੋਇਆ ਮੈਂ ਉਹਨਾਂ ਕੋਲੋਂ ਏਸ ਗਲ ਉਤੇ ਹੋਰ ਰੋਸ਼ਨੀ ਪਾਣ ਨੂੰ ਕਹਾਂਗਾ ਤੇ ਰੈਫਰੈਂਸ ਆਦ ਬਾਰੇ ਵੀ ਪੁਛ ਕਰਾਂਗਾ।

ਤਰਲੋਕ ਮਨਸੂਰ

——

ਆਪ ਜੀ ਵਲੋਂ ਫਰਵਰੀ, ੧੯੮੦ ਦਾ ਅੰਕ ਵੀ ਪੁਜ ਗਿਆ ਹੈ। ਜੱਗ ਬਾਣੀ ਵਲੋਂ ਇਹ ਪੜ੍ਹ ਕੇ ਕਿ ਵਰਿਆਮ ਪੰਜਵੇ ਸਾਲ ਵਿਚ ਪ੍ਰਵੇਸ਼ ਕਰ ਰਿਹਾ ਹੈ, ਮੈਨੂੰ ਹੈਰਾਨੀ ਵੀ ਹੋਈ ਤੇ ਸ਼ਰਮ ਵੀ ਆਈ। ਕਿਉਂਕਿ ਮੈਨੂੰ ਚੰਡੀਗੜ੍ਹ ਬਸੰਤ ਸਮਾਗਮ ਉੱਤੇ ਹੀ ਆਪ ਜੀ ਦੀ ਹਿੰਮਤ ਸਦਕਾ ਇਸ ਅਦੁਤੀ ਦੇਣ ਦਾ ਪਤਾ ਲਗ ਸਕਿਆ। ਪਰ ਪੰਜਵਾ ਸਾਲ ਸੁਣ ਕੇ ਹੌਸਲਾ ਵੀ ਜ਼ਰੂਰ ਹੋਇਆ ਕਿ ਵਰਿਆਮ ਬਾਲ ਵਰੇਸ਼ ਟੱਪ ਚਲਿਆ ਹੈ।

ਤੁਹਾਡੇ ਉਦਮ ਦੀ ਦਾਦ ਦੇਣ ਦਾ ਠੀਕ ਢੰਗ ਨਵੇਂ ਪਾਠਕ ਦੇਣਾ ਹੀ ਮੈਨੂੰ ਜਚਿਆ ਹੈ, ਜਿਸ ਦਾ ਅਰੰਭ ਭੁਪਿੰਦਰ ਸਿੰਘ, ਚੰਡੀਗੜ੍ਹ ਤੋਂ ਬੱਝ ਚੁਕਾ ਹੈ ਤੇ ਇਕ ਹੋਰ ਦੋਸਤ ਵਲੋਂ ਚੰਦਾ ਮੈਨੂੰ ਪੁਜ ਗਿਆ। ਹੋ ਸਕਿਆ ਤਾਂ ਕੋਈ ਹੋਰ ਦੋਸਤ ਵੀ ਨਾਲ ਰਲਾ ਕੇ ਪੇਸ਼ ਕਰਾਂਗਾ।

ਸੂਬਾ ਸਾਹਿਬ ਸਿੰਘ ਅੰਕ ਦੀ ਸਿਫਤ ਤਾਂ ਮੈਂ ਕੀ ਕਰਾਂ ਪਰ ਬਾਬਾ ਗੁਰਚਰਨ ਸਿੰਘ ਅੰਕ ਦੀ ਵੀ ਲੋੜ ਅਨੁਭਵ ਹੋ ਗਈ ਇਹ ਅੰਕ ਪੜ੍ਹਕੇ।

ਮੇਰੇ ਲਈ ਭਾਵੇਂ ਬੀਤੇ ਦੀਆਂ ਪੈੜਾਂ ਸਾਰੀ ਸਮਗਰੀ ਤੋਂ ਵੱਧ ਦਿਲਚਸਪ ਹਨ, ਪਰ ਦੂਜੇ ਵਰਗ ਨੂੰ ਧਿਆਨ ਵਿਚ ਰਖਦੇ ਹੋਏ ਇਸ ਦੀਆਂ ਕਿਸ਼ਤਾਂ ਘੱਟ ਲੰਮੀਆਂ ਕਰਨ ਦਾ ਸੁਝਾ ਠੀਕ ਜਾਪਿਆ ਹੈ।

ਵਿਸ਼ਵਾਸ਼ ਦੇ ਸਿਰਲੇਖ ਹੇਠ (ਅਨੁਵਾਦ) ਵਿਚਾਰ ਬੜੇ ਨਿੰਮਰ ਤੇ ਸਾਰਥਿਕ ਲਗੇ। ਵੱਖ ਵੱਖ ਵਿਚਾਰਵਾਨਾਂ ਦੀਆਂ ਟੂਕਾਂ ਵੀ ਬਹੁਤ ਮਹੱਤਵ ਰਖਦੀਆਂ ਹਨ।

ਭਗਤ ਸਿੰਘ
ਮੌਲੀ ਬੈਦਵਾਨ
ਜ਼ਿਲਾ ਰੋਪੜ

——

ਸੁਰਜੀਤ ਰਾਮਪੁਰੀ ਦੀ ਪਹਿਲੀ ਗ਼ਜ਼ਲ ਵਿਚ —ਰੱਜ ਕੇ ਰੋਣ ਦੀ ਗੱਲ, ਤੇ ਮਰਨ ਦੀਆਂ ਬਾਤਾਂ, ਸੱਚੀ ਮੁਚੀ ਪ੍ਰਗਤੀਵਾਦ ਵੱਲ ਠੋਸ ਪਹੁੰਚ ਹੈ !?! ਤੇ ਰਾਮਪੁਰੀ ਜੀ ਤਾਰੇ ਹਮੇਸ਼ ਟੁਟਦੇ ਰਹਿੰਦੇ ਆ ਤੇ 'ਸਿਰਫ ਰਾਤ ਨੂੰ ਟੁਟਣ ਦੀ ਵਾਰਤਾ ਕਿਉਂ' ? ਤੇ ਦੂਸਰੀ ਗ਼ਜ਼ਲ ਵਿਚ 'ਕੇਸਰੀ ਬਾਣਾ ਪਾ ਜੋ ਨਿਕਲੇ' ਵਿਚ 'ਕੇਸਰੀ' ਸ਼ਬਦ ਦੀ ਬੰਦਸ਼ ਗਲਤ ਹੈ।

ਸਰਵਨ ਰਾਹੀ ਦੀ ਇਹੋ ਗ਼ਜ਼ਲ ਲਗ ਭਗ ਅੱਧੀ ਦਰਜਨ ਥਾਵਾਂ ਤੇ ਛਪ ਚੁਕੀ ਹੈ ਜਿਸਨੂੰ ਕਿ ਮੈਂ ਸਾਹਿਤਕ ਬੇਈਮਾਨੀ ਸਮਝਦਾ ਹਾਂ। ਸ਼ਮਸ਼ੇਰ ਸਿੰਘ ਸਾਜ਼ ਦੀ ਕਲਮ ਨੂੰ ਸਲਾਮ ! ਇਕਬਾਲ ਦੀਪ ਦਾ 'ਲਾਰਿਆਂ ਦੇ ਹਾਥੀ ਆਸਮਾਨ ਤੋਂ ਹਾਲੇ ਤੀਕ ਨਹੀਂ ਪਰਤੇ' ਯਾਦਗਾਰੀ ਸ਼ਿਅਰ ਹੈ।

ਫ਼ਕੀਰ ਚੰਦ ਤੁਲੀ, ਜਲੰਧਰ

——

ਆਪ ਦੇ ਪਰਚੇ ਵਿਚਲੀਆਂ ਗ਼ਜ਼ਲਾਂ ਪੜ੍ਹੀਆਂ ਵੈਸੇ ਤਾਂ ਸਾਰੀਆਂ ਇਕ ਦੂਜੀ ਨਾਲੋਂ ਵੱਧਕੇ ਹਨ। ਪਰ ਸ਼ਮਸ਼ੇਰ ਸਾਜ਼ ਦੀ ਗ਼ਜ਼ਲ ਬਹੁਤ ਪਸੰਦ ਆਈ। ਇਸ ਵਿਚ ਆਧੁਨਿਕ ਹਾਲਾਤਾਂ ਦੀ ਪੇਸ਼ਕਾਰੀ ਬਹੁਤ ਚੰਗੇ ਢੰਗ ਨਾਲ ਕੀਤੀ ਗਈ ਹੈ। ਪਿਆਰ, ਪਿਆਰ ਨਾ ਰਹਿ ਕੇ ਬਜ਼ਾਰੀ ਵਸਤ ਬਣ ਗਿਆ ਹੈ ਇਸ ਵਿਚ ਕੋਈ ਸ਼ਕ ਨਹੀਂ। ਅਜ ਕਲ ਦੇ ਲੀਡਰ ਵੀ ਮੌਕਾ ਪ੍ਰਸਤ ਹਨ ਜਿਸ ਪਾਰਟੀ ਚੋਂ ਕੁਝ ਪ੍ਰਾਪਤ ਹੁੰਦਾ ਹੈ ਉਸ ਨਾਲ ਜਾ ਰਲਦੇ ਹਨ।

ਸੁਰਜੀਤ ਰਾਮਪੁਰੀ ਦੀ ਪਹਿਲੀ ਗ਼ਜ਼ਲ ਵੀ ਪਸੰਦ ਆਈ ਖਾਸ ਕਰਕੇ ਇਹ ਸ਼ੇਅਰ :

ਗ਼ਮ ਦੀ ਬਾਰਿਸ਼, ਵਾਵਰੋਲੇ, ਨ੍ਹੇਰਿਆਂ,
ਬ੍ਰਿਛ ਵਾਂਗਰ ਦੋਸਤਾ, ਸਹਿ ਜਾਣ ਦੇ।

ਮੈਂ ਆਪ ਨੂੰ ਇਕ ਛੋਟਾ ਜਿਹਾ ਸੁਝਾਅ ਵੀ ਦੇਣਾ ਚਾਹਾਂਗਾ ਇਸ ਪਰਚੇ ਵਿਚ ਪਰਖ ਪੜਚੋਲ ਦਾ ਕੰਮ ਵੀ ਆਰੰਭੋ। ਤਕੜੇ ਜਿਹੇ ਆਲੋਚਕਾਂ ਨਾਲ ਸਬੰਧ ਕਾਇਮ ਕਰਕੇ ਉਨ੍ਹਾਂ ਦੇ ਆਰਟੀਕਲ ਛਾਪੋ। ਹੋਰ ਵਰਿਆਮ ਦੀ ਤਰੱਕੀ ਲਈ ਮੈਂ ਕਾਮਨਾ ਕਰਦਾ ਹਾਂ।

ਜਗਤਾਰ ਸਿੰਘ ਐਮ. ਏ. ਪਰੀਵੀਅਸ
ਪੰਜਾਬ ਯੂਨੀਵਰਸਿਟੀ (ਚੰਡੀਗੜ੍ਹ)

——

# ਸੂਆਂ ਨਦੀ



ਜਸਵੰਤ ਸਿੰਘ ਵਿਰਦੀ

ਸੂਆਂ ਨਦੀ ਵੀ ਸਤਲੁਜ ਨਾਲ ਮਿਲਣ ਵਾਲੀ ਇਕ ਲਹਿਰ ਹੀ ਹੈ।

ਬੜਾ ਚਿਰ ਪਹਿਲਾਂ ਆਪਣੇ ਮਿੱਤਰ ਮਦਨ ਤਾਇਰ ਨਾਲ ਭਰਵਾਈ ਵਿਚ ਇਕ ਬਰਾਤ ਨਾਲ ਗਿਆ ਸਾਂ। ਉਥੇ ਕੁੜੀਆਂ ਦੇ ਜਿਹੜੇ ਪਹਾੜੀ ਗੀਤ ਸੁਣੇ ਸਨ, ਉਨ੍ਹਾਂ ਦੀ ਗੂੰਜ ਅਜ ਤਕ ਵੀ ਮੇਰੇ ਦਿਲ ਦੀ ਧੜਕਣ ਨਾਲ ਥਿਰਕ ਰਹੀ ਹੈ :

ਮਰੂਵੇ ਦੀ ਛਾਵਾਂ ਬੇਟੀ ਖੇਲਦੀਏ  
ਦੋ ਬਨਜਾਰੇ ਆਏ।  
ਲੁਕ ਜਾ ਛੁਪ ਜਾ ਧੀਏ ਲਾਡਲੀਏ  
ਤੇਰੇ ਸਹੁਰੀਏ ਆਏ।  
ਮੈਂ ਕਿਆਂ ਲੁਕਾਂ ਕਿਆਂ ਛਿਪਾਂ  
ਮਾਏ ਬਾਬਲ ਧਰਮੀ ਨੇ ਸਦਵਾਏ  
ਦੋ ਬਨਜਾਰੇ ਆਏ।  
ਮਾਏ ਤਾਇਆ ਧਰਮੀ ਨੇ ਸਦਾਏ।

'ਇਸ ਇਲਾਕੇ ਵਿਚ ਵਿਆਹ ਵਟਾਂਦਰੇ ਨਾਲ ਹੁੰਦੇ ਨੇ ਕਿ ਜ਼ੋਰ ਜ਼ਬਰਦਸਤੀ ਨਾਲ ?' ਮੈਂ ਪੁਛਿਆ।

'ਜਿਵੇਂ ਕਿਸੇ ਦਾ ਜੀਅ ਕਰੇ।'

'ਫੇਰ ਵੀ ?'

'ਆਮ ਤੌਰ ਤੇ ਮਾਪੇ ਹੀ ਬੱਚਿਆਂ ਵਾਸਤੇ ਵਿਆਹ ਦਾ ਪ੍ਰਬੰਧ ਕਰਦੇ ਨੇ।' ਤਾਇਰ ਨੇ ਇਕ ਗੋਰੀ ਤੇ ਲੰਮੀ-ਪਤਲੀ ਕੁੜੀ ਵਲ ਤਕਕੇ ਕਿਹਾ।

ਕੁੜੀਆਂ ਦੇ ਰੰਗ ਗੋਰੇ ਗੋਰੇ ਸਨ ਤੇ ਰਾਤ ਦੇ ਹਨੇਰੇ ਵਿਚ, ਰੌਸ਼ਨੀ ਦੇ ਪ੍ਰਭਾਵ ਨਾਲ ਉਹ ਹੋਰ ਵੀ ਖੂਬਸੂਰਤ ਲਗ ਰਹੀਆਂ ਸਨ। ਜਦੋਂ ਉਹ ਗੀਤ ਦੀ ਸੁਰ ਅਲਾਪਣ ਲਈ ਮੂੰਹ ਖੋਲਦੀਆਂ ਤਾਂ ਉਨ੍ਹਾਂ ਦੇ ਸੂਹੇ ਬੁਲ੍ਹ ਇਸ ਤਰ੍ਹਾਂ ਥਿਰਕਦੇ ਜਿਵੇਂ ਕਿ ਕਿਸੇ ਗ਼ਜ਼ਲ ਦੇ ਸ਼ਿਅਰ ਆਪਣਾ ਵਖੋ-ਵਖਰਾ ਪ੍ਰਭਾਵ ਪੈਦਾ ਕਰਦੇ ਹੋਏ ਵੀ, ਨਾਲੋਂ ਨਾਲ ਹੀ ਜੁੜੇ ਰਹਿੰਦੇ ਨੇ।

ਕੁੜੀਆਂ ਦੇ ਗੀਤਾਂ ਦੀ ਆਵਾਜ਼ ਜਦੋਂ ਰਾਤ ਦੀ ਚੁਪ ਵਿਚ ਗੁਆਚ ਗਈ ਤਾਂ ਇਕ ਮਧਮ ਜਿਹੀ ਸ਼ੂਕਦੀ ਆਵਾਜ਼ ਫੇਰ ਵੀ ਕੰਨੀਂ ਪੈਂਦੀ ਰਹੀ। ਕਿਸੇ ਵੇਲੇ ਉਹ ਆਵਾਜ਼ ਤੇਜ਼ ਹੋ ਜਾਂਦੀ ਅਤੇ ਕਿਸੇ ਵੇਲੇ ਮੱਧਮ।

'ਇਹ ਕਿਸ ਚੀਜ਼ ਦੀ ਆਵਾਜ਼ ਹੈ ?' ਮੈਂ ਤਾਇਰ ਨੂੰ ਪੁਛਿਆ।

'ਇਥੇ ਨੇੜੇ ਹੀ ਇਕ ਨਦੀ ਵਗਦੀ ਐ।'

'ਕੀ ਨਾਂ।'

'ਸੂਆਂ।'

'ਇਨ੍ਹਾਂ ਖੁਸ਼ਕ ਪਹਾੜੀਆਂ ਵਿਚ ਵੀ ?'

'ਪਾਣੀ ਕਿਥੋਂ ਆਉਂਦੇ ?'

'ਕੁਦਰਤੀ ਹੀ ਹੈ।'

ਰਾਤ ਭਰ ਸੂਆਂ ਦੀ ਕਲ-ਕਲ ਸਾਡੇ ਨਾਲ ਹੀ ਸੌਂਦੀ ਤੇ ਜਾਗਦੀ ਰਹੀ।

ਸਵੇਰੇ ਬਰਾਤ ਦੇ ਚਲਣ ਤੋਂ ਪਹਿਲਾਂ ਹੀ ਤਾਇਰ ਮੈਨੂੰ ਸੂਆਂ ਦੇ ਸੋਮੇ ਕੋਲ ਲੈ ਗਿਆ।

ਸ਼ਿਵਾਲਿਕ ਦੀ ਇਸ ਪਰਬਤਮਾਲਾ ਵਿਚ ਬਹੁਤੀ

ਧਰਤੀ ਹਾਲੇ ਤਕ ਵੀ ਅਣਗਾਹੀ ਅਤੇ ਕੁਆਰੀ ਹੈ। ਮੈਨੂੰ ਖਿਆਲ ਆਇਆ ਕਿ ਸੁਆਂ ਨਦੀ ਊਨੇ ਦੇ ਖੇਤਰ ਵਿਚ, ਧਰਤੀ ਦੀ ਮਾਂਗ ਦੇ ਸੰਧੂਰ ਵਾਂਗ ਹੀ ਹੈ।

ਸੁਆਂ ਨਦੀ ਜ਼ਿਲਾ ਊਨਾਂ ਦੀ ਉੱਤਰ-ਪੂਰਬੀ ਗੁੱਠ ਦੀਆਂ ਪਹਾੜੀਆਂ ਵਿਚੋਂ ਫੁਟਦੀ ਹੈ ਅਤੇ ਉਸਦਾ ਸੋਮਾ ਭਰਵਾਈਂ ਤੋਂ ਸੱਤ-ਅਠ ਕਿਲੋ ਮੀਟਰ ਉਤਰ ਪੂਰਬ ਵਲ ਨੂੰ ਹੈ।

ਛੋਟੀਆਂ ਛੋਟੀਆਂ ਕਈ ਪਹਾੜੀ ਖੱਡਾਂ ਨੂੰ ਲੰਘਕੇ ਅੰਤ ਨੂੰ ਅਸੀਂ ਉਸ ਸਥਾਨ ਨੇੜੇ ਪੁਜ ਕੇ ਰੁਕ ਗਏ ਜਿਥੋਂ ਕਿ ਸੁਆਂ ਦਾ ਪਾਣੀ ਉਪਰਲੀਆਂ ਪਹਾੜੀਆਂ ਦੇ ਪਾਣੀ ਨੂੰ ਕੱਠਾ ਕਰਕੇ ਥੱਲੇ ਵਲ ਲਹਿ ਰਿਹਾ ਸੀ।

ਪਾਣੀ ਨੇ ਤਾਂ ਕਿਸੇ ਨਾ ਕਿਸੇ ਵਲ ਵਗਣਾ ਹੀ ਹੁੰਦਾ ਹੈ। ਪਰ ਜਦੋਂ ਉਹ ਕਿਸੇ ਨਦੀ ਦੇ ਰੂਪ ਵਿਚ ਮਰਿਯਾਦਾ-ਬੱਧ ਹੋਕੇ ਟੁਰਦਾ ਹੈ, ਤਾਂ ਉਸ ਦੀ ਸ਼ਕਤੀ ਵੀ ਰਬ ਵਰਗੀ ਹੀ ਮਹਾਨ ਹੁੰਦੀ ਹੈ।

'ਮੈਂ ਕਦੀ ਨਹੀਂ ਸੀ ਸੋਚਿਆ ਕਿ ਇਥੇ ਵੀ ਕੋਈ ਨਦੀ ਹੋਵੇਗੀ।'

'ਨਦੀਆਂ ਤਾਂ ਹਰ ਥਾਂ ਹੀ ਧਰਤੀ ਦੀ ਹਿੱਕ ਤੇ ਵਗ ਰਹੀਆਂ ਨੇ।'

'ਇਸ ਨੂੰ ਕੁਦਰਤ ਦਾ ਚਮਤਕਾਰ ਹੀ ਕਹੀਏ ?'

'ਹੋਰ ਕੀ ?'

ਉਸ ਵੇਲੇ ਸਾਡੇ ਕੋਲ ਏਨੀ ਵਿਹਲ ਨਹੀਂ ਸੀ ਕਿ ਅਸੀਂ ਸੁਆਂ ਬਾਰੇ ਗੁਫਤਗੂ ਕਰਦੇ। ਬਰਾਤ ਦੇ ਨਾਲ ਹੀ ਅਸੀਂ ਵੀ ਪਰਤ ਆਏ। ਪਰ, ਸੁਆਂ ਨਾਲ ਜਿਹੜੀ ਮਾੜੀ ਮੋਟੀ ਪਛਾਣ ਹੋ ਗਈ ਸੀ, ਉਸ ਦੇ ਅਸਰ ਕਰਕੇ ਹੀ ਸ਼ਾਇਦ, ਜਦੋਂ ਕੁੜੀਆਂ ਨੇ ਗੀਤ ਗਾਏ, ਤਾਂ ਉਨ੍ਹਾਂ ਦੀਆਂ ਆਵਾਜ਼ਾਂ ਮੈਨੂੰ ਸੁਆਂ ਦੀਆਂ ਮੱਧਮ ਜਿਹੀਆਂ ਧਾਰਾਂ ਵਾਂਗ ਹੀ ਪ੍ਰਤੀਤ ਹੋਈਆਂ :

ਧਾਰੀਆਂ ਬਦਲ ਲਈਆਂ ਹੁਣ ਹੋਈ ਪਰਾਈ,
ਬਾਬਲ ਬੇਟੜੀਏ ਹੁਣ ਹੋਈ ਪਰਾਈ।

× ×

ਅਜ ਘਰ ਛੋੜਿਆ ਹੋ ਬਾਪੂਏ ਦਾ ਦੇਸ ਜੀ
ਨਦੀ ਹੁੰਦੀ ਡੂੰਘੜੀ ਹੋ ਤਾਰ ਹੁੰਦਾ ਛੋਟੜਾ ਹੋ
ਕਿਹਾ ਕਰੀ ਲੰਘਣਾ ਹੋ ਨਦੀਆਂ ਥੇ ਪਾਰਜੀ ਹੋ
ਹਾਥਾ ਲੈਂਦੀ ਮੁੰਦੜੀ ਹੋ ਗਲੇ ਲੈਂਦੀ ਹਾਰ ਜੀ ਹੋ
ਲੰਘੀ ਜਾਣਾ ਪਾਰ ਜੀ ਹੋ।

× ×

ਖੜੇ ਹੋਇਆਂ ਹੋ ਸੀਉ ਖੜੇ ਹੋਇਆਂ ਢੋਲੀਉ
ਪਲ ਭਰ ਦੇਖਣ ਦੇਯਾਂ ਬਾਪੂ ਦਾ ਦੇਸ ਜੀ ਹੋ।

× ×

ਜ਼ਿੰਦਗੀ ਦੇ ਕੰਡਿਆਲੇ ਅਮਲਾਂ ਵਾਲੇ ਝੰਮੇਲਿਆਂ ਵਿਚੋਂ ਜਦੋਂ ਮੈਨੂੰ ਕੁਝ ਕੁ ਵਿਹਲੀਆਂ ਘੜੀਆਂ ਮਿਲੀਆਂ ਤਾਂ ਇਕ ਦਿਨ ਅਚਾਨਕ ਹੀ ਮੈਂ ਊਨੇ ਜਾ ਪੁਜਾ।

ਸਮਾਂ ਕਾਫੀ ਬੀਤ ਗਿਆ ਸੀ ਤੇ ਸੁਆਂ ਵਿਚ ਵੀ ਕਾਫੀ ਸਾਰਾ ਪਾਣੀ ਵਗ ਕੇ ਅਜਨਬੀ ਰਾਹਵਾਂ ਵਲ ਜਾ ਚੁਕਾ ਸੀ। ਊਨੇ ਦੀ ਨਵੀਂ-ਨਿਖਰੀ ਹੋਈ ਸ਼ਕਲ-ਸੂਰਤ ਨੂੰ ਵੇਖਕੇ ਤਾਂ ਮੈਂ ਹੈਰਾਨ ਹੀ ਰਹਿ ਗਿਆ। ਮੈਨੂੰ ਪ੍ਰਤੀਤ ਹੋ ਰਿਹਾ ਸੀ ਜਿਵੇਂ ਕਿ ਪਿਛਲੇ ਪੰਦਰਾਂ ਵਰ੍ਹਿਆਂ ਵਿਚ ਹੀ ਲੋਕਾਂ ਦੇ ਰੰਗ-ਰੂਪ ਨਿਖਰਕੇ ਮਹਿਕਣ ਲਗ ਪਏ ਹੋਣ।

ਸ਼ਾਇਦ ਇਸੇ ਦਾ ਨਾਂ ਹੀ ਵਿਕਾਸ ਹੈ।

ਊਨੇ ਦੇ ਨਵੇਂ ਬਣੇ ਅੱਡੇ ਤੇ ਖਲੋਤੀਆਂ ਹੋਈਆਂ ਪਹਾੜਨਾਂ ਮੁਟਿਆਰਾਂ ਨੂੰ ਘੂਰ ਰਿਹਾ ਸਾਂ, ਜਦੋਂ ਕਿ ਦੀਪਕ ਪਬਲਿਸ਼ਰਜ਼ ਦੇ ਮਾਲਿਕ ਚਰਨਜੀਤ ਦਾ ਲਿਸ਼ਕਦਾ ਚਿਹਰਾ ਮੇਰੀ ਅੱਖ ਦੇ ਫੋਕਸ ਵਿਚ ਆ ਗਿਆ। ਪਹਾੜੀ ਮੁਟਿਆਰਾਂ ਵੀ ਕਿਸੇ ਬਸ 'ਚ ਬਹਿ ਚੁਕੀਆਂ ਸਨ, ਜਿਸ ਕਰਕੇ ਚਰਨ-ਜੀਤ ਮੇਰੇ ਲਈ ਨਜ਼ਰ ਦਾ ਕੇਂਦਰ ਬਣ ਗਿਆ।

'ਇਥੇ ਕਿਵੇਂ ?' ਮੈਂ ਪੁਛਿਆ।

'ਕਾਲਿਜ ਲਈ ਕਿਤਾਬਾਂ ਲੈ ਕੇ...ਤੂੰ ਕਿਵੇਂ ?'

'ਮੈਂ ਸੁਆਂ ਨੂੰ ਵੇਖਣ ਲਈ।'

'ਕੀ...ਈਂ...?'

'ਹਾਂ।'

'ਪਰ ਉਹ ਤਾਂ ਇਕ ਛੋਟੀ ਜਿਹੀ ਨਦੀ ਹੈ, ਮਾਮੂਲੀ ਜਿਹੀ...।'

'ਪਰ ਨਦੀ ਤਾਂ ਹੈ ਨਾ।'

'ਹਾਂ,ਨਦੀ ਤਾਂ ਹੈ।'

ਕੁਝ ਪਲਾਂ ਦੀ ਖਾਮੋਸ਼ੀ ਮਗਰੋਂ ਮੈਂ ਉਸਨੂੰ ਕਿਹਾ ਕਿ ਜੇਕਰ ਉਹਦੇ ਕੋਲ ਵਿਹਲ ਹੈ ਤਾਂ ਮੇਰੇ ਨਾਲ ਚਲੇ।

'ਵਿਹਲ ਕਿਥੇ ?'

'ਕਿਉਂ ?'

'ਮੈ ਛੇਤੀ ਜਲੰਧਰ ਪੁਜਣਾ।'

'ਹੁਣ ਕਾਹਦੀ ਕਾਹਲੀ ਐ। ਤੇਰੇ ਪੁਤਰ ਲਾਇਕ ਨੇ... ਉਨ੍ਹਾਂ ਨੂੰ ਕਰਨ ਦੇ ਕੰਮ।'

ਚਰਨਜੀਤ ਮੇਰੇ ਨਾਲ ਟੁਰ ਪਿਆ।

ਸਾਡੀ ਯਾਤਰਾ ਫੇਰ ਭਰਵਾਈਂ ਵਲ ਨੂੰ ਸ਼ੁਰੂ ਹੋ ਗਈ।

'ਨਦੀਆਂ ਦੇ ਸੋਮਿਆਂ ਨੂੰ ਲਭਣਾ ਬੜਾ ਦਿਲਚਸਪ ਕੰਮ ਹੈ।' ਚਰਨਜੀਤ ਨੇ ਖੁਸ਼ ਹੋ ਕੇ ਕਿਹਾ।

'ਅਜ ਕਲ ਮੈਂ ਇਹੋ ਹੀ ਕੰਮ ਕਰ ਰਿਹਾ ਹਾਂ।'

'ਇਹ ਖੋਜ ਕਿਸੇ ਡਿਗਰੀ ਲਈ, ਜਾਂ ਕਿ......'

'ਬਸ ਐਵੇਂ ਹੀ......'

'ਹਿੰਦੁਸਤਾਨ ਵਿਚ ਕੋਈ ਵੀ ਬੰਦਾ ਕੋਈ ਵੀ ਕੰਮ ਬਿਨਾਂ ਮਤਲਬ ਦੇ ਨਹੀਂ ਕਰਦਾ।'

'ਮੈਂ ਵੀ ਇਹ ਕੰਮ ਮਤਲਬ ਨਾਲ ਹੀ ਕਰ ਰਿਹਾ ਹਾਂ।'

'ਕਿਹੜੇ...ਮਤਲਬ ਨਾਲ ?'

'ਮੈਂ ਆਪਣੇ ਦੇਸ਼ ਦੀ ਸੁੰਦਰਤਾ ਨੂੰ ਲਭ ਰਿਹਾ ਹਾਂ।'

'ਇਹ ਤਾਂ ਕੋਈ ਮਤਲਬ ਨਾ ਹੋਇਆ।'

'ਮੈਂ ਆਪਣੀ ਧਰਤੀ ਦੀ ਅਮੀਰੀ ਬਾਰੇ ਪਛਾਣ ਕਰ ਰਿਹਾ ਹਾਂ।'

'ਇਹਦਾ ਵੀ ਤੈਨੂੰ ਕੀ ਲਾਭ ਹੈ ?'

'ਕੋਈ ਨਹੀਂ।'

'ਫੇਰ ?'

'ਮਨ ਦੀ ਮੌਜ।'

ਭਰਵਾਈਂ ਕੋਲ ਦੀ ਲੰਘੇ ਤਾਂ ਮੈਂ ਚਰਨਜੀਤ ਨੂੰ ਦਸਿਆ ਕਿ ਬਹੁਤ ਚਿਰ ਪਹਿਲਾਂ ਮੈਂ ਮਦਨ ਤਾਇਰ ਨਾਲ ਇਥੇ ਆਇਆ ਸਾਂ।

'ਤਾਇਰ ਵੀ ਹੁਣ ਕਿਤਾਬਾਂ ਛਾਪਦੈ।'

'ਪਰ ਸਾਡਾ ਉਹ ਹਾਲੇ ਵੀ ਦੋਸਤ ਹੀ ਹੈ।'

ਭਰਵਾਈਂ ਦੀਆਂ ਜਿਹੜੀਆਂ ਕੁੜੀਆਂ ਮੈਂ ਬਾਲੜੀ ਅਵਸਥਾ ਵਾਲੀਆਂ ਤਕੀਆਂ ਸਨ, ਉਹ ਹੁਣ ਭਰਪੂਰ ਮੁਟਿਆਰਾਂ ਹੋ ਗਈਆਂ ਸਨ। ਉਨ੍ਹਾਂ ਦੇ ਚਿਹਰੇ ਲੰਬੂਤਰੇ, ਨੱਕ ਲੰਮੇ ਅਤੇ ਰੰਗ ਮਹਿਕ ਰਹੇ ਪ੍ਰਤੀਤ ਹੋ ਰਹੇ ਸਨ।

'ਉਦੋਂ ਜਿਹੜੀਆਂ ਮੁਟਿਆਰਾਂ ਸਨ ?' ਮੈਂ ਚਰਨਜੀਤ ਨੂੰ ਪੁਛਿਆ। ਉਹਨੇ ਹੱਸ ਕੇ ਕਿਹਾ—'ਉਹ ਤਾਂ ਸਹੁਰਿਆਂ ਘਰੀਂ ਜਾ ਕੇ ਕਈ-ਕਈ ਬੱਚਿਆਂ ਦੀਆਂ ਮਾਵਾਂ ਬਣ ਗਈਆਂ ਹੋਣਗੀਆਂ।'

'ਮੁਟਿਆਰ ਕੁੜੀ ਤੋਂ ਮਾਂ ਬਣਨ ਦਾ ਅਮਲ ਕਿੰਨਾ ਪੀੜਾਂ ਭਰਿਆ ਹੈ।'

'ਸਾਡੀ ਜ਼ਿੰਦਗੀ ਇਸੇ ਤਰ੍ਹਾਂ ਦੀ ਹੀ ਹੈ।'

ਇਸ ਤੋਂ ਮਗਰੋਂ ਅਸੀਂ ਜ਼ਿੰਦਗੀ ਅਤੇ ਜ਼ਮਾਨੇ ਦੀਆਂ ਉਹ ਗੱਲਾਂ ਕੀਤੀਆਂ ਜਿਨ੍ਹਾਂ ਨਾਲ ਪਹਾੜੀ ਲੋਕਾਂ ਦਾ ਜੀਵਨ ਕੁਝ ਕੁ ਰਸ ਭਰਿਆ ਬਣ ਜਾਂਦਾ ਹੈ।

'ਇਥੇ ਵੀ ਕੁੜੀਆਂ ਮੁੰਡੇ ਇਸ਼ਕ ਕਰਦੇ ਨੇ।' ਚਰਨਜੀਤ ਨੇ ਦਸਿਆ—'ਕਈ ਵਾਰ ਤਾਂ ਮੁਹੱਬਤ ਵਿਚ ਜਾਨਾਂ ਵੀ ਵਾਰ ਦਿੰਦੇ ਨੇ। ਪਰ ਉਨ੍ਹਾਂ ਬਾਰੇ ਕੌਣ ਲਿਖੇ ?'

'ਗੁਰਬਖਸ਼ ਬਾਹਲਵੀ।'

'ਕੀ ਉਹਨੇ ਲਿਖਿਆ ਹੈ ?'

'ਨਹੀਂ ਲਿਖਿਆ, ਤਾਂ ਲਿਖੇਗਾ ਜ਼ਰੂਰ।'

'ਸੂਆਂ ਦੇ ਸੋਮੇ ਕੋਲ ਪੁਜੇ ਤਾਂ ਸੂਆਂ ਦੇ ਧੁੱਪ ਨਾਲ ਲਿਸ਼ਕਦੇ ਪਾਣੀ ਨੂੰ ਤਕ ਕੇ ਚਰਨਜੀਤ ਖੁਸ਼ ਹੋ ਗਿਆ।

'ਜਲੰਧਰ 'ਚ ਆਪਣੀ ਦੁਕਾਨ ਤੇ ਬਹਿ ਕੇ ਤਾਂ ਇਸ ਤਰ੍ਹਾਂ ਲਗਦਾ ਹੈ ਜਿਵੇਂ ਕਿ ਮੈਂ ਕਿਸੇ ਝੀਲ ਦੇ ਠਹਿਰੇ ਹੋਏ ਪਾਣੀ ਵਿਚ ਹੀ ਬੈਠਾ ਹੋਵਾਂ।' ਚਰਨਜੀਤ ਨੂੰ ਜਿਵੇਂ ਸ਼ਾਇਰੀ ਸੁਝ ਰਹੀ ਸੀ। ਮੈਂ ਕਿਹਾ—

'ਪਰ ਤੇਰੀ ਦੁਕਾਨ, ਦੀਪਕ ਪਬਲਿਸ਼ਰਜ਼, ਉਹ ਝੀਲ ਹੈ, ਜਿਸ ਵਿਚੋਂ ਕਈ ਛੋਟੀਆਂ-ਮੋਟੀਆਂ ਨਦੀਆਂ ਨਿਕਲਦੀਆਂ ਨੇ।'

'ਕਿਥੇ ?'

'ਇਲਮ ਦੀਆਂ ਨਦੀਆਂ, ਵਿਦਵਤਾ ਦੀਆਂ ਲਹਿਰਾਂ।'

'ਬਈ ਵਾਹ।'

'ਨੰਦ ਲਾਲ ਨੂਰਪੁਰੀ ਵੀ ਇਸੇ ਤਰ੍ਹਾਂ ਦੀ ਇਕ ਨਦੀ ਸੀ ਜੋ ਕਿ ਗੀਤਾਂ ਦੇ ਰੂਪ 'ਚ ਸਾਕਾਰ ਹੋ ਗਈ। ਸਾਨੂੰ ਤੇਰੀ ਦੁਕਾਨ ਤੇ ਹੀ ਉਸ ਦੇ ਦਰਸ਼ਨ ਹੁੰਦੇ ਸਨ। ਭਾਗ ਸਿੰਘ ਦੇ ਨਾਟਕ, ਜਗਤਾਰ ਦੀਆਂ ਗ਼ਜ਼ਲਾਂ ਤੇ ਗਰਗ ਦੀਆਂ ਕਹਾਣੀਆਂ ਵੀ ਤਾਂ ਸਾਡੇ ਲਈ ਭਰਪੂਰ ਨਦੀਆਂ ਦੀਆਂ ਥਿਰਕਦੀਆਂ ਲਹਿਰਾਂ ਵਾਂਗ ਹੀ ਨੇ।'

'ਖੂਬ।'

'ਘਨਈਆ ਨਾਲ ਕਪੂਰ ਦੇ ਵਿਅੰਗ ਆਪਣੇ ਆਪ 'ਚ ਹੀ ਇਕ ਮੋਹ ਭਰੀ ਦੇ ਰੂਪ 'ਚ...'

ਚਰਨਜੀਤ ਦਾ ਚੇਹਰਾ ਸੂਹੇ ਰੂਪ ਧਾਰਣ ਲਗ ਪਿਆ, ਝੀਲ ਦੇ ਪਾਣੀਆ ਵਾਂਗ ਹੀ।

ਵਾਪਸੀ ਤੇ ਅਸੀਂ ਸੂਆਂ ਦੀ ਧਾਰ ਦੇ ਨਾਲ-ਨਾਲ ਪਛਮ-ਦਖਣ ਵਲ ਨੂੰ ਟੁਰ ਪਏ। ਦਸ ਗਿਆਰਾਂ ਕਿਲੋਮੀਟਰ

ਦਾ ਬੜਾ ਔਕੜਾਂ ਭਰਿਆ ਰਾਹ ਸੀ ਜੋ ਕਿ ਅਸੀਂ ਦਿਲਕਸ਼ ਗੱਲਾਂ ਕਰਦਿਆਂ ਹੋਇਆਂ ਬਿਤਾ ਦਿਤਾ।

ਹੁਣ ਅਸੀਂ ਦੱਖਣ-ਪੂਰਬ ਵਲ ਨੂੰ ਟੁਰ ਰਹੇ ਸਾਂ। ਅੰਬ ਦਾ ਇਲਾਕਾ ਪੰਜ ਛੇ ਕਿ. ਮੀ. ਪੂਰਬ ਵਲ ਨੂੰ ਸੀ ਅਤੇ ਗਗਰੇਟ ਦਾ ਖੇਤਰ ਪਛਮ ਵਲ ਨੂੰ, ਤਿੰਨ-ਚਾਰ ਕਿ. ਮੀ. ਦੇ ਫਾਸਲੇ ਉਪਰ।

ਜਿਥੇ ਕਿਤੇ ਵੀ ਲੋਕਾਂ ਨੇ ਘਰ ਵਸਾਏ ਧਰਤੀ ਨੂੰ ਭਾਗ ਲਗ ਗਏ।

ਸੁਆਂ ਦੀ ਧਾਰ ਦੇ ਨਾਲ-ਨਾਲ ਅਸੀਂ ਊਨੇ ਦੇ ਨੇੜੇ ਹੀ ਪੁਜ ਗਏ ਸਾਂ। ਪੂਰਬ ਵਲ, ਦੋ-ਤਿੰਨ ਕਿਲੋਮੀਟਰ ਹੀ ਸੀ, ਊਨਾ।

'ਬਾਬਾ ਬਾਲਕ ਨਾਥ ਦੇ ਸਿੱਧ ਮੰਦਿਰ ਵਿਚ ਜਾਣ ਵਾਲੇ ਯਾਤਰੀ ਏਧਰੋਂ ਹੀ ਵਡਸਰ ਤਕ ਜਾਂਦੇ ਨੇ।'

'ਬਾਬੇ ਬਾਲਕ ਨਾਥ ਦੇ ਚਰਣਾਂ ਵਿਚ ਵੀ ਤਾਂ ਇਕ ਨਦੀ ਵਗਦੀ ਹੈ—ਚਰਣ ਗੰਗਾ।'

'ਹਾਂ, ਉਹ ਸ਼ਾਹਤਲਾਈ ਵਲ ਹੈ।'

'ਅਸੀਂ ਉਥੋਂ ਕਾਫੀ ਦੂਰ ਹਾਂ।'

ਪਹਿਲਾਂ ਸਾਡਾ ਖਿਆਲ ਸੀ ਕਿ ਅਸੀਂ ਸੁਆਂ ਦੇ ਨਾਲ ਨਾਲ ਚਲਣ ਲਈ ਸਾਈਕਲ ਲੈ ਲਵੀਏ, ਪਰ ਚਰਨ ਜੀਤ ਨੇ ਕਿਹਾ ਕਿ ਪੈਦਲ ਹੀ ਚਲਣਾ ਚਾਹੀਦਾ ਹੈ।

ਸੁਆਂ ਦੇ ਨਾਲ-ਨਾਲ ਚਲਕੇ ਅਸੀਂ ਨੈਣਾਂ ਦੇਵੀ ਅਤੇ ਆਨੰਦਪੁਰ ਸਾਹਿਬ ਦੇ ਦਰਸ਼ਨ ਵੀ ਤਾਂ ਕਰਾਂਗੇ। ਪੈਦਲ ਚਲੇ ਬਗੈਰ ਯਾਤਰਾ ਸਫਲ ਹੀ ਕਿਵੇਂ ਹੋ ਸਕਦੀ ਹੈ?

ਦੁਪਹਿਰ ਢਲ ਗਈ ਤੇ ਸ਼ਾਮ ਲਹਿ ਆਈ ਸੀ। ਅਪ੍ਰੈਲ ਦੇ ਦਿਨ ਸਨ ਤੇ ਹਵਾ ਵਿਚ ਸ਼ਗੁਫ਼ਤਗੀ ਭਰਦੀ ਜਾ ਰਹੀ ਸੀ।

ਊਨੇ ਦੇ ਖੱਬੇ ਕੰਢੇ ਨੇੜਿਉਂ ਅਸੀਂ ਸੁਆਂ ਦੇ ਨਾਲ-ਟੁਰੇ ਸੀ ਤੇ ਨਿਰੰਤਰ ਰੂਪ 'ਚ ਦੱਖਣ-ਪੂਰਬ ਵਲ ਨੂੰ ਜਾ ਰਹੇ ਸਾਂ। ਨਦੀ ਦੇ ਨਾਲ-ਨਾਲ।

ਦੂਰੋਂ ਹੀ ਸਾਨੂੰ ਆਨੰਦਪੁਰ ਸਾਹਿਬ ਦੇ ਕਲਸ ਅਤੇ ਨੈਣਾਂ ਦੇਵੀ ਦੀ ਮਾਤਾ ਦੇ ਮੰਦਿਰ ਦਿਸਣ ਲਗ ਪਏ ਤਾਂ ਸਾਨੂੰ ਪਤਾ ਲਗਾ ਕਿ ਅਸੀਂ ਸਤਲੁਜ ਦੇ ਪਾਣੀਆਂ ਨੇੜੇ ਪੁਜ ਗਏ ਸਾਂ।

ਕਹਿੰਦੇ ਨੇ ਕਿ ਸ਼ਿਵਜੀ ਆਪਣੀ ਪਤਨੀ ਸਤੀ ਉਮਾ ਦੀ ਦੇਹ ਚੁਕੀ ਫਿਰਦੇ ਸਨ ਤਾਂ ਵਿਸ਼ਨੂ ਦੀ ਕਲਾ ਨਾਲ ਉਮਾ ਦੇ ਅੰਗ ਖੰਡ-ਖੰਡ ਹੋ ਕੇ ਧਰਤੀ ਤੇ ਖਿੰਡ ਗਏ। ਨੈਣਾਂ ਦੇਵੀ ਦਾ ਪਿੰਡ ਉਹ ਸਥਾਨ ਹੈ ਜਿਥੇ ਕਿ ਸਤੀ ਦੀਆਂ ਅੱਖਾਂ ਡਿਗੀਆਂ ਸਨ। ਸਤਲੁਜ ਦੇ ਪਾਣੀਆਂ ਨੇੜੇ।

'ਸਤਲੁਜ ਦਰਿਆ ਹਿਮਾਲਾ ਪਰਬਤ ਨਾਲੋਂ ਵੀ ਪੁਰਾਣਾ ਹੈ।' ਮੈਂ ਚਰਨਜੀਤ ਨੂੰ ਦਸਿਆ।

'ਤੇ ਇਹ ਸੁਆਂ ਨਦੀ?'

'ਇਸ ਦਾ ਜਨਮ ਤਾਂ ਸ਼ਿਵਾਲਿਕ ਪਹਾੜੀਆਂ ਦੇ ਹੋਂਦ ਵਿਚ ਆਉਣ ਮਗਰੋਂ ਹੀ ਹੋਇਆ ਹੋਵੇਗਾ।'

ਆਨੰਦਪੁਰ ਸਾਹਿਬ ਤੋਂ ਦਸ-ਬਾਰਾਂ ਕਿ. ਮੀ. ਪੱਛਮ ਉਤਰਵਲ, ਧੁੰਦਾਂ ਭਰੇ ਵਾਤਾਵਰਣ 'ਚ ਪਾਲਸੀ ਤੋਂ ਉਪਰਲੇ ਪਾਸੇ ਵਲ ਸੁਆਂ ਦੀ ਸਰਕਦੀ ਧਾਰ ਸਤਲੁਜ ਦੇ ਪਾਣੀਆਂ ਨਾਲ ਜਾ ਰਲੀ, ਤੇ ਅਸੀਂ ਵੇਖਦੇ ਹੀ ਰਹਿ ਗਏ।

ਪੂਰਬ ਵਲ ਧੌਲੀਧਾਰ ਅਤੇ ਪੱਛਮ ਵਲ ਪੰਜਾਬ ਦਾ ਮੈਦਾਨ ਫੈਲਿਆ ਹੋਇਆ ਹੈ।

'ਹੁਣ ਚਲੀਏ?' ਚਰਨਜੀਤ ਨੇ ਪੁਛਿਆ।

'ਹਾਂ।' ਮੈਂ ਬੜੀ ਬੇਦਿਲੀ ਨਾਲ ਕਿਹਾ, ਤੇ ਕਹਿ ਨਹੀਂ ਸਕਦਾ ਕਿ ਅਸੀਂ ਉਸ ਸੰਗਮ ਦੇ ਦਿਲਕਸ਼ ਨਜ਼ਾਰੇ ਨੂੰ ਛੱਡਕੇ ਟੁਰੇ ਹੋਵਾਂਗੇ।

ਸੁਆਂ ਦੇ ਆਂਚਲ ਵਿਚ ਵਸਦੀਆਂ, ਊਨੇ ਅਤੇ ਭਰਵਾਈਂ ਦੀਆਂ ਕੁੜੀਆਂ ਦੇ ਗੀਤਾਂ ਦੀ ਥਿਰਕਣ ਅਜ ਤਕ ਵੀ ਮੇਰੇ ਕੰਨਾਂ ਵਿਚ ਗੂੰਜ ਰਹੀ ਹੈ।

ਪਹਾੜਾਂ ਦੇ ਬਿਚ ਬਿਚ ਨਦੀਆਂ ਜੋ ਵਗਦੀ
ਲਾਈ ਤਾਰੀ ਲੱਗੀ ਜਾਣਾ
ਜੀਣਾ ਪਹਾੜਾਂ ਦਾ ਜੀਣਾ
ਪਹਾੜਾਂ ਦੇ ਵਿਚ ਵਿਚ ਕੁਕੂ ਜੋ ਬੋਲੇ
ਅਸਾਂ ਸੁਣੀ ਜਲੀ ਜਾਣਾ
ਜੀਣਾ ਪਹਾੜਾਂ ਦਾ ਜੀਣਾ
ਪਹਾੜਾਂ ਦੇ ਬਿਚ ਬਿਚ ਨਦੀਆਂ ਜੋ ਵਗਦੀ।

●

## ਪਿੰਡ ਰਾਣੀਆਂ (ਸਿਰਸਾ) ਵਿਚ ਨਾਮਧਾਰੀ ਹੋਲਾ ਮਹੱਲਾ ਤਸਵੀਰਾਂ ਵਿਚ
## ੧ ਤੋਂ ੫ ਮਾਰਚ ੧੯੮੦



**ਸੰਗੀਤ ਸਮਾਗਮ** ; ੩ ਮਾਰਚ ਦੀ ਰਾਤ ਨੂੰ ਸ਼ਾਸਤਰੀ ਸੰਗੀਤ ਦੀ ਵਿਸ਼ੇਸ਼ ਸਭਾ (ਰਾਗ ਦਰਬਾਰ) ਵਿਚ ਪ੍ਰਸਿਧ 'ਵਚਿਤ੍ਰ ਵੀਨਾ ਵਾਦਕ ਪੰਡਤ ਗੋਪਾਲ ਕ੍ਰਿਸ਼ਨ ਨੇ ਪ੍ਰੋਗਰਾਮ ਪੇਸ਼ ਕੀਤਾ ਉਹਨਾਂ ਨਾਲ ਤਬਲੇ ਦੇ ਹਰਮਨ ਪਿਆਰੇ ਕਲਾਕਾਰ ਪੰਡਤ ਪ੍ਰੇਮ ਵਲਭ ਜੀ ਨੇ ਸੰਗਤ ਕੀਤੀ। ਵਚਿਤ੍ਰ ਵੀਨਾ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਬੜਾ ਪਿਆਰਾ ਸਾਜ਼ ਸੀ।



ਹੱਲੇ ਦੇ ਦੀਵਾਨ ਦਾ ਇਕ ਦ੍ਰਿਸ਼। ਸਾਹਮਣੇ ਸੰਗਤਾਂ ਦਾ ਠਾਠਾਂ ਮਾਰਦਾ ਸਮੁੰਦਰ।



ਇੰਡੀਅਨ ਓਲੰਪਿਕ ਐਸੋਸੀਏਸ਼ਨ ਦੇ ਪ੍ਰਧਾਨ ਏਅਰ ਚੀਫ ਮਾਰਸ਼ਲ (ਰਿ:) ਓ. ਪੀ. ਮਹਿਰਾ ਦੀਵਾਨ ਵਿਚ ਆਪਣੇ ਵਿਚਾਰ ਪੇਸ਼ ਕਰ ਰਹੇ ਹਨ। ਖਬੇ ਪਾਸੇ ਸਤਿਗੁਰੂ ਜੀ ਬਿਰਾਜਮਾਨ ਹਨ। ਉਹਨਾਂ ਨਾਲ ਮਹਾਰਾਜ ਬੀਰ ਸਿੰਘ ਜੀ, ਠਾਕਰ ਸ਼ਮਸ਼ੇਰ ਸਿੰਘ ਤੇ ਸ: ਹਰਵਿੰਦਰ ਸਿੰਘ ਹੰਸਪਾਲ ਵੀ ਨਜ਼ਰ ਆ ਰਹੇ ਹਨ।



ਗੁਰੂ ਹਰੀ ਸਿੰਘ ਮਹਾ ਵਿਦਿਆਲਾ ਦੀ ਮਿਲ਼ੀ ਨੈਸ਼ਨਲ ਜੇਤੂ ਟੀਮ ਸ੍ਰੀ ਓ. ਪੀ. ਮਹਿਰਾ ਨਾਲ। ਉਹਨਾਂ ਦੇ ਸਜੇ ਪਾਸੇ ਠਾਕਰ ਉਦੇ ਸਿੰਘ, ਠਾਕਰ ਸ਼ਮਸ਼ੇਰ ਸਿੰਘ ਤੇ ਮੈਨੇਜਰ ਹਰਬੰਸ ਸਿੰਘ ਖੜੇ ਹਨ ਅਤੇ ਖਬੇ ਪਾਸੇ ਮਾਸਟਰ ਨਿਹਾਲ ਸਿੰਘ ਜੀ। ਸਾਹਮਣੇ ਜਿਤੀ ਹੋਈ ਟਰਾਫੀ।



ਹੋਲੇ ਦੇ ਅੰਤਮ ਦਿਨ ਸਮੂਹਕ ਅਨੰਦ ਕਾਰਜਾਂ ਦਾ ਦ੍ਰਿਸ਼। ਸਾਹਮਣੇ ਯੁਵਾ ਵਰ ਬਧੂ ਕਤਾਰਾਂ ਵਿਚ ਬੈਠੇ ਹਨ।



ਟਰੇਡਰਜ਼ ਬੈਂਕ ਦੇ ਡਾਇਰੈਕਟਰ ਸੇਠ ਤ੍ਰਲੋਕ ਸਿੰਘ ਚਾਵਲਾ ਦੇ ਸਪੁਤਰ ਸ: ਭੁਪਿੰਦਰ ਸਿੰਘ ਦਾ ਅਨੰਦ ਕਾਰਜ ਬੀਬੀ ਪੂਰਨਿਮਾ ਸਪੁਤਰੀ ਸ: ਹਰਵਿੰਦਰ ਸਿੰਘ ਹੰਸਪਾਲ ਡਾਇਰਕਟਰ ਟਰੇਡਰਜ਼ ਬੈਂਕ ਨਾਲ ਜਾਤ ਬਿਰਾਦਰੀ ਦੇ ਬੰਧਨ ਤੋੜ ਕੇ ਹੋਇਆ।



ਰਾਣੀਆ ਹੱਲੇ ਮੱਹਲੇ ਸਮੇਂ ੧੯ ਅਖੰਡ ਪਾਠ ਕੀਤੇ ਗਏ। ਉਰਲੇ ਪਾਸੇ ਪਾਠੀ ਪਰਲੇ ਪਾਸੇ ਧੂਪੀਏ ਸਿੰਘ।



ਗੁਰਬਾਣੀ (ਕੰਠ ਅਤੇ ਪੋਥੀ ਤੋਂ) ਦੇ ਸਹੀ ਤੇ ਸ਼ੁਧ ਉਚਾਰਨ ਦੇ ਇਨਾਮੀ ਮੁਕਾਬਲੇ ਕਰਵਾਏ ਗਏ ਤਸਵੀਰ ਵਿਚ ਮੁਕਾਬਲੇ 'ਚ ਭਾਗ ਲੈਣ ਵਾਲੇ ਉਮੀਦਵਾਰ ਆਪਣੀ ਵਾਰੀ ਦੀ ਉਡੀਕ ਵਿਚ।



ਪਾਠ ਮਕਾਬਲੇ ਦੇ ਜੱਜ ਅਧਿਐਨ ਵਿਚ ਮਗਨ : ਮਹਾਰਾਜ ਬੀਰ ਸਿਘ ਜੀ, ਠਾਕਰ ਦਲੀਪ ਸਿੰਘ ਜੀ, ਸੰਤ ਸੁੰਦਰ ਸਿੰਘ ਫਰੀਦ, ਪ੍ਰੀਤਮ ਸਿੰਘ ਕਵੀ ਤੇ ਹੋਰ।

# ਬੀਤੇ ਦੀਆਂ ਪੈੜਾਂ

— ਪ੍ਰੀਤਮ ਸਿੰਘ ਕਵੀ

ਕਵੀ ਜੀ ਦੇ ਅਨੁਭਵਾਂ ਦੇ ਤੱਟ ਫਟ ਲਏ ਨੋਟਾਂ ਦੇ ਆਧਾਰ ਤੇ ਇਹ 'ਪੈੜਾਂ' ਕਿਸ਼ਤਵਾਰ ਪ੍ਰਕਾਸ਼ਤ ਹੋ ਰਹੀਆਂ ਹਨ। ਜਿਵੇਂ ਅੱਗੇ ਲਿਖਿਆ ਜਾ ਚੁਕਿਆ ਹੈ 'ਸਤਿਗੁਰੂ' ਸ਼ਬਦ ਬਹੁਤੀ ਥਾਂਈ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਵਾਚਕ ਹੈ। ਵੱਡੇ ਬਾਬਾ ਜੀ ਮੌਜੂਦਾ ਸਤਿਗੁਰੂ ਜਗਜੀਤ ਸਿੰਘ ਹਨ ਅਤੇ ਛੋਟੇ ਬਾਬਾ ਜੀ ਸ੍ਰੀ ਮਹਾਰਾਜ ਬੀਰ ਸਿੰਘ ਜੀ ਹਨ।

ਸੰਪਾਦਕ

(ਲੜੀ ਜੋੜਨ ਲਈ ਫਰਵਰੀ ੧੯੮੦ ਅੰਕ ਵੇਖੋ।)

**੨੨ ਅਪਰੈਲ ੧੯੫੯**
**ਜੀਵਨ ਨਗਰ**

ਸਤਿਗੁਰੂ ਜੀ ਏਥੇ ਹੀ ਰਹੇ। ਗਊਆਂ ਮਹੀਆਂ ਦੇ ਰੀਕਾਰਡ ਨੂੰ ਠੀਕ ਕਰਵਾਣ ਤੇ ਅਧਾ ਦਿਨ ਖਰਚ ਕੀਤਾ। ਦੂਰ ਨੇੜੇ ਦੇ ਪਿੰਡਾਂ ਦੇ ਲੋਕ ਦਰਸ਼ਨ ਕਰਨ ਆਉਂਦੇ ਜਾਂਦੇ ਰਹੇ। ਸਤਿਗੁਰਾਂ ਮੈਨੂੰ ਦਸਿਆ : ਗਊਆਂ ਮੱਝਾਂ ਵਾਲੇ ਠੀਕ ਤਰ੍ਹਾਂ ਰੀਕਾਰਡ ਨਹੀਂ ਰਖਦੇ ਮੇਰੇ ਮਗਰੋਂ, ਆਉਂਦਾ ਹਾਂ ਤਾਂ ਮੁਕੰਮਲ ਕਰਵਾਂਦਾ ਹਾਂ।

ਦੁਪਹਿਰੋਂ ਬਾਅਦ ਠੱਕਾ ਚਲ ਪਿਆ। ਘੱਟਾ ਅਸ ਾਨ ਨੂੰ ਚੜਨ ਲਗਾ। ਸਤਿਗੁਰੂ ਜੀ ਦੂਰ ਦੇ ਖੇਤਾਂ ਦਾ ਪਤਾ ਕਰਨ ਜਾਣਾ ਚਾਹੁੰਦੇ ਸਨ — ਪਰ ਅਟਕ ਗਏ। ਤਬੀਅਤ ਨਾ ਕੀਤੀ ਬਾਹਰ ਜਾਣ ਦੀ।

**ਪਾਦਰੀ ਨਾਲ**

ਅੱਜ ਲਉਡੇ ਪਹਿਰ ਸਰਸੇ ਦਾ ਇਕ 'ਚੁਸਤ' ਪਾਦਰੀ ਆਇਆ। ਸਿਗਰਟ ਦੀ ਬੋ ਅੰਦਰ ਪਸਰ ਗਈ। ਪਰ ਉਸਨੇ ਧਾ ਗਲਵਕੜੀ ਪਾਈ· ਸਤਿਗੁਰੂ ਜੀ ਨੇ ਉਸਨੂੰ ਸਤਿਕਾਰ ਦਿਤਾ। ਤੁਰ ਗਿਆ ਤਾਂ ਕਹਿਣ ਲਗੇ : ਪ੍ਰੇਮ ਕਰਦਾ ਹੈ। ਉਸਨੂੰ ਸਡੀ ਮਰਿਆਦਾ ਦਾ ਪਤਾ ਨਹੀਂ। ਮੈਂ ਫੇਰ ਨਹਾ ਲਵਾਂਗਾ। ਕੁਝ ਜ਼ਮੀਨ ਵਗੈਰਾ ਖਰੀਦਣਾ ਚਾਹ ਰਹੇ ਹਨ, ਇਸੇ ਬਾਰੇ ਸਲਾਹ ਕਰਨ ਆਇਆ ਸੀ। ਮੇਰਾ ਵੀ ਜੀ ਕਰਦਾ ਹੈ ਕਿ ਡੇਢ ਦੋ ਸੌ ਗਰੀਬ ਸਿਖਾਂ ਨੂੰ ਕਿਤੇ ਸਸਤੀ ਜ਼ਮੀਨ ਖਰੀਦ ਕੇ ਵੰਡ ਦਿਤੀ ਜਾਵੇ।

**੨੩ ਅਪਰੈਲ ੧੯੫੯**
**ਜੀਵਨ ਨਗਰ**

ਸਵੇਰੇ ਪਸ਼ੂਸ਼ਾਲਾ ਵਲੋਂ ਘੁੰਮ ਫਿਰ ਕੇ ਸਤਿਗੁਰਾਂ ਕੁਝ ਚਿਰ ਘੋੜਿਆਂ ਦੇ ਕਾਗਜ਼ ਵੇਖੇ। ਲੰਗਰ ਛਕ ਕੇ, ਦੁਪਹਿਰੇ ਜੀਪ ਚੜ੍ਹ ਨਾਲੀ ਦੇ ਖੇਤਾਂ ਵਲ ਗਏ, ਜਿਥੇ ਸੰਤ ਨਗਰੀਏ ਸੇਵਾ ਤੇ ਆਏ ਕਣਕ ਵਢ ਰਹੇ ਸਨ। ਦੋ ਢਾਈ ਸੌ ਸਿੰਘਾਂ ਨੇ ੬੦ ਪੈਲੀਆਂ ਦੇ ਕਰੀਬ ਵਢ ਕੇ ਪੰਡਾਂ ਬੰਨ੍ਹ ਖਲਵਾੜੇ ਲਾ ਦਿਤੀਆਂ। ਰਾਤੀਂ ਕਾਫੀ ਕਵੇਲੇ ਸਤਿਗੁਰੂ ਜੀ ਪਰਤੇ।

੨੦ ਅਪਰੈਲ ਤੋਂ ਮਗਰੋਂ ਸੈਸ਼ਨ ਕੋਰਟ ਫੀਰੋਜ਼ਪੁਰ ਦੇ ਫੈਸਲੇ ਦੀ ਬੜੀ ਉਡੀਕ ਹੋ ਰਹੀ ਹੈ। ਪਰ ਬਾਬਾ ਜੀ ਤੇ ਹੋਰ ਸਿੱਖਾਂ ਬਰੇ ਫੈਸਲਾ ਕਰਕੇ ਕੋਰਟ ਨੇ ਰੀਜ਼ਰਵ ਕਰ ਰਖਿਆ ਹੈ। ਸਤਿਗੁਰ ਜੀ ਅਤੇ ਸੰਗਤ ਲਟਕਦੀ ਜਿਹੀ ਹਾਲਤ ਵਿਚ ਨੇ। ਇਹ ਵੀ ਡਰ ਹੈ ਕਿ ਕੋਰਟ ਫੈਸਲਾ ਕਰਕੇ ਸਰਕਾਰੀ ਦਬਾਉ ਦਾ ਸ਼ਿਕਾਰ ਨ ਹੋ ਜਾਵੇ।

ਅੱਜ ਰਾਤੀਂ ਪਹਿਲਾਂ ਹਨੇਰੀ ਤੇ ਫਿਰ ਮੀਂਹ ਹਨੇਰੀ ਇਕਠੇ ਚਲਦੇ ਰਹੇ। ਬਰਸਾਤ ਚੰਗੀ ਹੋ ਗਈ।

**੨੪ ਅਪਰੈਲ ੧੯੫੯ ਜੀਵਨ ਨਗਰ**
**ਮੇਰੇ ਨਾਲ ਮੋਹ**

ਸਵੇਰੇ ਆਕਾਸ਼ ਨਿਰਮਲ ਸੀ। ਮੱਠੀ ਮੱਠੀ ਧੁਪੇ ਸਤਿਗੁਰੂ ਜੀ, ਦਾਰੋਗਾ ਫੁੰਮਣ ਸਿੰਘ, ਸੰਤ ਲਾਭ ਸਿੰਘ ਵੱਤੇ ਵਾਲੀਆ, ਮਲਵਈ ਗੁਰਦਿਆਲ ਸਿੰਘ ਅਤੇ ਮੈਂ ਨਹਿਰ ਵੱਲ ਨੂੰ ਨਿਕਲੇ। ਸਤਿਗੁਰੂ ਜੀ ਨੇ ਮੇਰੀ ਜ਼ਮੀਨ ਅਤੇ ਪੈਦਾਵਾਰ ਬਾਰੇ ਪੁਛਿਆ। ਜਦ ਮੈਂ ਆਪਣੀ ਸਥਿਤੀ ਦਸੀ ਤਾਂ ਕਹਿਣ ਲਗੇ : ਤੁਹਾਡੀ ਮੰਡੀ ਕਿਹੜੀ ਹੈ ? ਮੇਰੇ 'ਮਲੋਟ' ਦੱਸਣ ਤੇ

ਕਹਿਓ ਨੇ : ਚਲੋ ਨੇੜਿਓਂ ਦੀ ਸਾਰ ਲਵਾਂਗੇ। ਅਬਲ ਖਰਾਣੇ ਉਗਰਾਹੀ ਦੇ ਦਾਣੇ ਆਉਣੇ ਨੇ, ਓਥੋਂ ੪੦ ਮਣ ਦਾਣੇ ਤੁਹਾਨੂੰ ਦੇ ਦਿਆਂਗੇ, ਫਿਰ ਤਾਂ ਸਰ ਜਾਏਗਾ ਨਾ ? ਥੋੜਾ ਸਮਾ ਰੁਕ ਕੇ ਸਤਿਗੁਰੂ ਫੇਰ ਬੋਲੇ : ਅਜੇ ਮਕਾਨ ਪਾਣ ਦੀ ਨ ਸੋਚੀਂ, ਯੂ. ਪੀ. ਜਾਂ ਸੂਰਤਗੜ੍ਹ ਵਲ ਵਧੇਰੇ ਜ਼ਮੀਨ ਖਰੀਦ ਦਿਆਂਗੇ। ਫੇਰ ਛਤੀਂ।

ਬਾਹਰੋਂ ਆਕੇ, ਪ੍ਰਸ਼ਾਦ ਛਕ ਡੇਢ ਵਜੇ ਤਕ ਘੋੜਿਆਂ ਦੀਆਂ ਕਿਤਾਬਾਂ ਦਾ ਅਧਿਐਨ ਕਰਦੇ ਰਹੇ।

ਸਤਿਗੁਰੂ ਜੀ ਨੇ ਫੇਰ ਇਕ ਵਾਰ ਫੁਰਮਾਇਆ : ਹੁਣ ਸਕੂਲ ਦੇ ਪਿਛੇ ਪੈਣ ਨੂੰ ਜੀ ਕਰਦਾ ਹੈ ਤਾਕਿ ਸਕੂਲ ਚੰਗੇ ਅਧਿਆਪਕਾਂ ਨਾਲ ਅੱਛੀ ਤਰ੍ਹਾਂ ਚਲ ਸਕੇ।

ਰਾਤ ਦੀ ਜੀਪ ਕਿਧਰੇ ਬੱਧੀਆਣੇ ਵਲ ਗਈ ਹੋਈ ਸੀ ਕਿਉਂਕਿ ਛੋਟੇ ਬੇਬੇ ਜੀ ਦੀ ਮਾਸੀ ਜੀ ਸਵਰਗ ਸਿਧਾਰ ਗਏ ਸਨ। ਦੁਪਹਿਰੀਂ ਸਤਿਗੁਰੂ ਜੀ ਨੇ ਬੀਬੀਆਂ (ਆਪਣੀਆਂ ਨੂੰਹਾਂ) ਨੂੰ ਦਮਦਮੇ ਭੇਜਿਆ ਤਾਕਿ ਉਹ ਆਪਣੀ ਮਾਸੀ ਜੀ ਦਾ ਦਾਹ ਸੰਸਕਾਰ ਕਰ ਸਕਣ।

ਡੂੰਘੀ ਰਾਤ ਗਈ ਬਾਬਾ ਜੀ ਵਡੇ ਆ ਗਏ। ਉਹਨਾਂ ਦਸਿਆ : ਸੈਸ਼ਨ ਕੋਰਟ (ਫੀਰੋਜ਼ ਪੁਰ) ਵਿਚ ਦੋ ਦਿਨਾਂ ਦੀ ਛੁਟੀ ਹੈ। ਫੈਸਲਾ ਅਜੇ ਨਹੀਂ ਸੁਣਾਇਆ ਗਿਆ।

**੨੫ ਅਪਰੈਲ ੧੯੫੯**

ਬਾਬਾ ਜੀ ਵੱਡਿਆਂ ਦੇ ਦਰਸ਼ਨ ਕੀਤੇ। ਗਲਵਕੜੀ ਪਾਕੇ ਮਿਲਿਆ। ਵਡਿਆਂ ਨੂੰ ਇਸ ਤੋਂ ਘੱਟ ਮਿਲਣ ਤੇ ਜੀ ਨਹੀਂ ਕਰਦਾ।

ਸਤਿਗੁਰੂ ਜੀ ਨਾਲੀ ਤੇ ਖਾਲੀ ਦੀ ਤਿਆਰੀ ਵਿਚ ਲਗੇ ਸਿੰਘਾਂ ਲਈ ਲੰਗਰ ਪਕਵਾਕੇ ਨਾਲ ਲੈ ਗਏ। ਸਤਿਗੁਰੂ ਜੀ ਗਾਲਬਨ ਸਾਰਾ ਦਿਨ ਹੀ ਨਾਲੀ (ਘੱਗਰ ਨਦੀ) ਕੰਢੇ ਹੀ ਰਹੇ। ਸਰਸਾ ਦਾ ਇਕ ਝਾਂਗੀ ਠਾਣੇਦਾਰ ਆਕੇ ਮੇਰੇ ਕਮਰੇ ਵਿਚ ਬੈਠਾ ਉਡੀਕਦਾ ਰਿਹਾ ਦਰਸ਼ਨਾਂ ਨੂੰ। ਸਤਿਗੁਰੂ ਜੀ ਘਣੇ ਲਉਢੇ ਵੇਲੇ ਆਏ।

## ਸ੍ਰ. ਗੁਰਬਖਸ਼ ਸਿੰਘ ਪ੍ਰੀਤ ਲੜੀ

ਸ਼ਾਮੀਂ ਮੈਂ ਪਸ਼ੂਆਂ ਪਾਸ ਗਿਆ ਸਤਿਗੁਰੂ ਜੀ ਦੇ ਦਰਸ਼ਨ ਕੀਤੇ। ਸੱਚੇ ਪਾਤਸ਼ਾਹ ਜੀ ਨੇ ਦਸਿਆ ਕਿ ਉਹ ਐਤਕਾਂ ਲੋਪੋਕੀ ਗਏ ਸ. ਗੁਰਬਖਸ਼ ਪ੍ਰੀਤਲੜੀ ਨੂੰ ਵੀ ਮਿਲੇ ਸਨ। ਉਹਨਾਂ ਤੋਂ ਆਪਣੇ ਸਕੂਲ ਵਾਸਤੇ ਸਲਾਹ ਮਸ਼ਵਰਾ ਲਿਆ ਸੀ। ਗੁਰਬਖਸ਼ ਸਿੰਘ ਜੀ ਨੇ ਦਸਿਆ ਸੀ ਕਿ ਅਸੀਂ ਆਪਦੇ ਸਕੂਲ ਦੀ ਕਾਮਯਾਬੀ ਲਈ ਤੇ ਤਾਲੀਮੀ ਢੰਗ ਲਈ ਵਰਧਾ ਤੋਂ ਜਾਕੇ ਸਿਖੀਏ। ਸਤਿਗੁਰ ਜੀ ਨੇ ਕਿਹਾ : ਗੁਰਬਖਸ਼ ਸਿੰਘ ਬੜਾ ਸਲੀਕੇ ਵਾਲਾ ਅਤੇ ਉਤਮ ਕਿਸਮ ਦਾ ਆਦਮੀ ਹੈ।

## ਗਿ. ਸ਼ੇਰ ਸਿੰਘ

ਕੋਠੀ ਵਿਚ ਗਿਆਂ ਸਤਿਗੁਰੂ ਜੀ ਨੇ ਇਕ ਉਚੇਚੀ ਗੱਲ ਨੋਟ ਕਰਵਾਈ : "ਜਦ ਅਸੀਂ ਗੁਰੂ ਨਾਨਕ ਸਰਬ ਸੰਪਰਦਾਇ ਕਾਨਫਰੰਸ ਕੀਤੀ ਤਾਂ ਸਾਰੀਆਂ ਗੁਰੂ ਨਾਨਕ ਨਾਮ ਲੇਵਾ ਸੰਪਰਦਾਵਾਂ ਤੇ ਸੰਸਥਾਵਾਂ ਨੂੰ ਦਾਅਵਤ ਦਿਤੀ ਕਿ ਉਹ ਭੈਣੀ ਸਾਹਿਬ ਆਉਣ। ਹੋਰ ਤਾਂ ਸਾਰੀਆਂ ਸੰਸਥਾਵਾਂ, ਸੰਪਰਦਾਵਾਂ ਨੇ ਸਾਡੀ ਦਾਅਵਤ ਪਰਵਾਨ ਕਰ ਲਈ ਪਰ ਗਿਆਨੀ ਸ਼ੇਰ ਸਿੰਘ ਨੇ ਕਿਹਾ : ਤਾਂ ਆਵਾਂਗੇ ਜੇ ਸਾਨੂੰ ਦਸਾਂ ਪਾਤਸ਼ਾਹੀਆਂ ਦਾ ਅਰਦਾਸਾ ਕਰਨ ਦਿਓ। ਅਸਾਂ ਕਹਾ ਭੇਜਿਆ : ਸਾਡੇ ਵਲੋਂ ਭਾਵੇਂ ਇਕੋ ਦਾ ਕਰਕੇ ਹਟ ਜਾਓ। ਸਾਨੂੰ ਇਸ ਨਾਲ ਕੀ ਦਿਲਚਸਪੀ ਕਿ ਕੋਈ ਕਿੰਨਿਆਂ ਦਾ ਅਰਦਾਸਾ ਕਰਦਾ ਹੈ; ਅਸੀਂ ਤਾਂ ਗੁਰੂ ਨਾਨਕ ਦਾ ਨਾਮ ਲੈਕੇ ਚਲਣ ਵਾਲਿਆਂ ਨੂੰ ਇਕੱਠਾ ਵੇਖਣ ਦੇ ਚਾਹਵਾਨ ਹਾਂ।"

## ਭਾਈ ਵੀਰ ਸਿੰਘ

**੨੬ ਅਪਰੈਲ ੧੯੫੯**

ਜਦੋਂ ਅਸਾਂ ਭਾਈ ਵੀਰ ਸਿੰਘ ਨੂੰ ਰੁਕਾ ਭੇਜਿਆ ਕਿ ਉਹ ਇਸ ਕਾਨਫਰੰਸ ਤੇ ਦਰਸ਼ਨ ਦੇਣ ਤਾਂ ਭਾਈ ਸਾਹਿਬ ਨੇ ਆਉਣ ਤੋਂ ਇਨਕਾਰ ਕਰ ਦਿਤਾ। ਮੈਨੂੰ ਪਤਾ ਲਗਾ। ਮੈਂ ਉਸ ਦੀ ਕੋਠੀ ਤੇ ਜਾਕੇ ਉਸਨੂੰ ਕਹਿਣ ਨੂੰ ਤਿਆਰ ਸਾਂ। ਉਸਨੂੰ ਪਤਾ ਲਗ ਗਿਆ ਕਿ ਮੈਂ ਉਸਦੀ ਕੋਠੀ ਤਕ ਜਾਵਾਂਗਾ। ਉਹ ਏਨਾ ਹਠੀ ਤੇ ਨਫਰਤ ਰਖਦਾ ਸੀ ਕਿ ਕਹਾ ਭੇਜਿਆ ਕਿ ਮੈਂ ਉਸਦੀ ਕੋਠੀ ਨ ਆਵਾਂ ਕਿਉਂਕਿ ਉਸਨੇ ਆਉਣਾ ਨਹੀਂ ਸੀ।

ਅੱਜ ਮੈਂ ਸਵੇਰੇ ਵਕਤ ਸਿਰ ਨਾ ਉਠ ਸਕਿਆ ਸਤਿਗੁਰੂ ਜੀ ਮੈਨੂੰ ਯਾਦ ਕਰ ਰਹੇ ਸਨ। ਮੈਂ ਨਸਕੇ ਨਹਿਰ ਦੀ ਪਟੜੀ ਤੇ ਜਾਕੇ ਮਿਲਿਆ। ਉਹ ਸੰਤ ਨਗਰ ਜਾਣ

ਚਾਂਹਦੇ ਸਾ । ਨਾਲ ਸਤਿਗੁਰਾਂ ਦੇ ਸ੍ਰ: ਤੇਜਾ ਸਿੰਘ ਸਰਸਾ ਸਨ । ਸਤਿਗੁਰੂ ਜੀ ਨੇ ਮੈਨੂੰ ਕਿਹਾ : ਮੈਂ ਤੈਨੂੰ ਯਾਦ ਕੀਤਾ ਸੀ ਕਿ ਤਾਲੀਮ ਦੀਆਂ ਗੱਲਾਂ ਰਲ ਕੇ ਕਰ ਲਈਏ ਅਤੇ ਐਤਕਾਂ ੩ - ੪ ਦਿਨਾਂ ਲਈ ਵਰਧਾ ਜਾਣ ਦੀ ਸਲਾਹ ਵੀ ਕੀਤੀ ।

ਵਾਪਸੀ ਤੇ ਆਕੇ ਟਿਊਬਵੈਲ ਵਾਲੇ ਬਾਗ ਪਾਸ ਨਾਮਧਾਰੀ ਮਹਾ ਵਿਦਿਆਲਾ ਵਾਸਤੇ ਸ੍ਰ. ਤੇਜਾ ਸਿੰਘ ਸਰਸਾ ਤੇ ਮਾ. ਨਿਹਾਲ ਸਿੰਘ ਜੀ ਵਲੋਂ ਤਿਆਰ ਕੀਤੇ ਸਿਲੇਬਸ ਨੂੰ ਆਪ ਨੇ ਸੁਣਿਆਂ । ਮੈਨੂੰ ਵੀ ਇਹ ਮੌਕਾ ਮਿਲਿਆ ।

ਕੱਲ ਸਤਿਗੁਰਾਂ ਮੈਨੂੰ ਕਿਹਾ ਸੀ ਕਿ ਮੈਂ ਆਪਣੇ ਪਾਸਪੋਰਟ ਦਿੱਲੀਓਂ ਬਣਾਣ ਦੀ ਕੋਸ਼ਸ਼ ਕਰਾਂ ।

ਸ਼ਾਮ ਨੂੰ ਸਤਿਗੁਰੂ ਜੀ ਨੇ ਮੈਨੂੰ ਬੁਲਾਕੇ ਲਾਇਬਰੇਰੀ ਦਾ ਐਸਟੀਮੇਟ ਬਣਾਣ ਲਈ ਆਖਿਆ ।

ਸਤਿਗੁਰੂ ਜੀ ਨੇ ਉਮੀਦ ਜ਼ਾਹਰ ਕੀਤੀ ਜੁ ਕਲ ਸ਼ਾਇਦ ਬਾਬਾ ਜੀ ਛੋਟੇ ਆ ਜਾਣ ।

## ਬਹਾਦਰ ਸਿੰਘ ਜੀ ਦੀ ਅਰਜ਼

ਕੱਲ ਸ਼ਾਮੀਂ ਸੰਤ ਬਹਾਦਰ ਸਿੰਘ ਜੀ, ਜੁ ਸਤਿਗੁਰੂ ਜੀ ਦੇ ਕਦੇ ਚੌਰ ਬਰਦਾਰ ਸਨ, ਨੇ ਸਤਿਗੁਰੂ ਜੀ ਪਾਸ ਝਿਝਕਦਿਆਂ ਝਿਝਕਦਿਆਂ, ਆਪਣੇ ੧੦ ਸਾਲ ਦੇ ਦੁਹਤੇ ਵਾਸਤੇ ਅਰਜ਼ ਕੀਤੀ : ਬੱਚਾ ਰੋਗੀ ਹੈ । ਜੇ ਬਚ ਜਾਇ ਤਾਂ ਪੰਜ ਸਾਲ ਤਕ ਡੇਰੇ ਦੀ ਸੇਵਾ ਲਈ ਘੱਲ ਦਿਆਂਗੇ । ਸਤਿਗੁਰਾਂ ਕਿਹਾ : ਸਵੇਰੇ ਆਸਾ ਦੀ ਵਾਰ ਵਿਚ ਲਿਆਕੇ ਅਰਦਾਸ ਕਰਵਾਓ ਤੇ ਇਕ ਵਰਨੀ ਕਰੋ । ਪਰ ਕਾਕਾ ਤਾਂ ਸੰਤਾਂ ਦੇ ਘਰ ਜਾਂਦਿਆਂ ਪੂਰਾ ਹੋ ਚੁਕਾ ਸੀ ।

## ੨੭ ਅਪਰੈਲ ੧੯੫੯

## ਜੀਵਨ ਨਗਰ

ਮੇਰੇ ਨਹਾਉਂਦਿਆਂ ਕਰਦਿਆਂ ਨੂੰ ਸਤਿਗੁਰੂ ਜੀ ਸਵੇਰੇ ਹੀ ਫੀਰੋਜ਼ਪੁਰ ਨੂੰ ਚਲੇ ਗਏ । ਜਾਂਦੇ ਹੋਏ ਹੁਕਮ ਦੇ ਗਏ ਕਿ ਖੂਬ ਕੜਾਹ ਪ੍ਰਸ਼ਾਦ ਕਰਕੇ ਅਤੇ ਸਰਦਾਈ ਬਣਾ ਕੇ ਸਾਧ ਸੰਗਤ ਨੂੰ ਛਕਾਈ ਜਾਵੇ । ਇਸ ਕਰਕੇ, ਸਤਿਗੁਰਾਂ ਦੇ ਜਾਣ ਬਾਅਦ ਛਕਣ ਛਕਾਣ ਵਾਲਿਆਂ ਦੀਆਂ ਟੋਲੀਆਂ ਕੋਠੀ ਨੂੰ ਜਾਂਦੀਆਂ ਆਉਂਦੀਆਂ ਰਹੀਆਂ । ਕੋਈ ਚਾਰ ਸੌ ਦੇ ਕਰੀਬ ਲੋਕਾਂ ਨੇ ਰਜ ਰਜ ਕੜਾਹ ਪ੍ਰਸ਼ਾਦ ਛਕਿਆ ।

ਅੱਜ ਲੋਕ ਬੜੀ ਉਤਸੁਕਤਾ ਨਾਲ ਬਾਬਾ ਜੀ ਦੀ ਰਿਹਾਈ ਦਾ ਫੈਸਲਾ ਉਡੀਕਦੇ ਰਹੇ ।

## ਰਿਹਾਈ

੮ ਵਜੇ ਸ਼ਾਮ ਦੇ ਕਰੀਬ ਖਬਰ ਅਪੜੀ ਕਿ ਬਾਬਾ ਬੀਰ ਸਿੰਘ ਜੀ ਰਿਹਾ ਹੋ ਗਏ ਹਨ । ਜੀਵਨ ਨਗਰ ਵਿਖੇ ਸੂਬਾ ਵਰਿਆਮ ਸਿੰਘ ਜਮਸ਼ੇਰੀ ਤੇ ਸ੍ਰ. ਕਿਰਪਾਲ ਸਿੰਘ ਨਾਰਲੀ ਤੇ ਬੇਬੇ ਜੀ ਦੇ ਉਦਮ ਨਾਲ ਰੈਣ ਸਬਾਈ ਕੀਰਤਨ ਹੋਇਆ । ਲਾਊਡ ਸਪੀਕਰ, ਘਿਉ-ਜੋਤਾਂ ਅਤੇ ਬਿਜਲੀ ਬਲਬਾਂ ਲੜੀਆਂ ਨਾਲ ਖੁਸ਼ੀ ਦਾ ਅਜ਼ਹਾਰ ਕੀਤਾ ।

ਬੇਬੇ ਜੀ ਵਡੇ (ਬੀਬੀ ਚੰਦ ਕੌਰ) ਬੇਬੇ ਜੀ ਛੋਟੇ (ਬੀਬੀ ਦਲੀਪ ਕੌਰ) ਬਦਾਮਾਂ ਦੇ ਬੁਕ ਤੇ ਗੁੜ ਵੰਡਦੇ ਨਹੀਂ ਥਕੇ । ਸਾਰੀ ਰਾਤ ਖੁਸ਼ੀਆ ਦੇ ਜੈਕਾਰੇ ਗਜੀਂਦੇ ਰਹੇ ।

ਬਾਬਾ ਜੀ ਛੋਟੇ ਸਤਿਗੁਰੂ ਜੀ ਨਾਲ ਭੈਣੀ ਸਾਹਿਬ ਦਰਸ਼ਨਾਂ ਨੂੰ ਚਲੇ ਗਏ ।

## ੨੮ ਅਪਰੈਲ ੧੯੫੯

## ਜੀਵਨ ਨਗਰ

ਮੈਂ ਸਵੇਰੇ ਹੀ ਉਠ ਨਹਾ ਧੋ ਆਸਾ ਦੀ ਵਾਰ ਦੇ ਕੀਰਤਨ ਵਿਚ ਆ ਸ਼ਾਮਲ ਹੋਇਆ । ਏਥੇ ਬਾਬਾ ਜੀ ਦੀ ਰਿਹਾਈ ਦੀ ਖੁਸ਼ੀ ਵਿਚ ਵਾਹਵਾ ਰੌਣਕਾਂ ਸਨ । ਆਸਾ ਦੀ ਵਾਰ ਉਪਰੰਤ ਮੈਂ ਵੀ ਚੰਦ ਮਿੰਟ ਬਾਬਾ ਜੀ ਦੀ ਰਿਹਾਈ ਤੇ ਬੋਲਿਆ । ਬੇਬੇ ਜੀ ਅੱਜ ਵੀ ਬਾਦਾਮ ਤੇ ਗੁੜ ਵੰਡਦੇ ਰਹੇ ।

## ਖੁਸ਼ੀਆਂ

੧੦ ਵਜੇ ਵਡੇ ਬਾਬਾ ਜੀ ਆਏ । ਦੂਰ ਨੇੜੇ ਦੇ ਪਿੰਡਾਂ ਦੀਆਂ ਸੰਗਤਾਂ ਪਲਾਂ ਵਿਚ ਹੀ ਇਕੱਠੀਆਂ ਹੋ ਗਈਆਂ । ਬਾਬਾ ਜੀ ਨੂੰ ਹਰੇਕ ਨੇ ਵਧਾਈਆਂ ਦਿਤਿਆਂ । ਮੈਂ ਤਾਂ ਗਲ ਲਗ ਕੇ ਹੀ ਮਿਲਿਆ ।

ਬਾਬਾ ਜੀ ਨੇ ਦਸਿਆ ਕਿ ਸਤਿਗੁਰੂ ਜੀ ਅਤੇ ਛੋਟੇ ਬਾਬਾ ਜੀ ਸ਼ਾਮ ਤਕ ਜੀਵਨ ਨਗਰ ਆ ਜਾਣਗੇ ।

ਬਾਬਾ ਜੀ ਛੋਟਿਆਂ ਦੇ ਕੇਸ ਵਿਚ ਗੁਰਦੇਵ ਸਿੰਘ ਰਾਮ ਪੁਰ ਤੇ ਬਾਬਾ ਜੀ ਵਡਿਆਂ ਨੂੰ ਸਭ ਤੋਂ ਵੱਧ ਖੇਚਲ ਝਲਣੀ ਪਈ ਹੈ ।

ਲੋਕ ਇਕ ਦੂਜੇ ਨੂੰ ਮਿਲ ਕੇ ਵਧਾਈਆਂ ਦੇ ਰਹੇ ਹਨ ।

ਪੌਣੇ ਪੰਜ ਵਜੇ ਸਤਿਗੁਰੂ ਜੀ ਬਾਬਾ ਜੀ ਛੋਟਿਆਂ ਨੂੰ

ਨਾਲ ਲੈਕੇ ਆ ਗਏ। ਅਗੇ ਸੁਆਗਤੀ ਦੀਵਾਨ ਦਾ ਪ੍ਰਬੰਧ ਤਾਂ ਸੀ।–ਪਰ ਲੋਕੀਂ ਅਜੇ ਦੀਵਾਨ ਵਿਚ ਇਕਤਰ ਹੋ ਕੇ ਨਹੀਂ ਬੈਠੇ ਸਨ। ੧੦ ਮਿੰਟ ਦੇ ਅੰਦਰ ਹੀ ਇਕ ਹਜ਼ਾਰ ਦੇ ਕਰੀਬ ਆਦਮੀ ਔਰਤਾਂ ਜੁੜ ਗਏ।

ਬਾਬਾ ਜੀ ਦੇ ਗਲ ਵਿਚ ਫੁਲਾਂ ਅਤੇ ਨੋਟਾਂ ਦੇ ਅਨੇਕਾਂ ਹੀ ਹਾਰ ਪਏ। ਭਾਵਾਤਰੇਕ ਨਾਲ ਮੈਂ ਕਈ ਵਾਰ ਰੋਣ ਨੂੰ ਪਿਆ ਪਰ ਅੱਖਾਂ ਵਿਚ ਪਾਣੀ ਆਕੇ ਰੁਕ ਜਾਂਦਾ ਰਿਹਾ। ਬਾਬਾ ਜੀ ਨੂੰ ਬੈਠਿਆਂ ਹੀ ਜੱਫੀ ਪਾਕੇ ਮਿਲਿਆ।

ਦੀਵਾਨ ਚੋਂ ਉਠ ਕੇ ਮੈਨੂੰ ਫੇਰ ਸਤਿਗੁਰੂ ਜੀ ਨੇ ਸਦਿਆ। ਸ੍ਰ. ਤੇਜਾ ਸਿੰਘ, ਮਾਸਟਰ ਨਿਹਾਲ ਸਿੰਘ, ਸੇਠ ਗੁਰਬਖਸ਼ ਸਿੰਘ ਪ੍ਰੀਤਮ ਤੇ ਬਾਬਾ ਜੀ ਵਡਿਆਂ ਦੀ ਜੁੜਵੀਂ ਮੰਡਲੀ ਵਿਚ ਸਤਿਗੁਰਾਂ 'ਨਵਾਂ ਜ਼ਮਾਨਾ' (ਰੋਜ਼ਾਨਾ, ਜਲੰਧਰ) ਦਾ ਐਡੀਟੋਰੀਅਲ ਮੈਥੋਂ ਪੜਾਇਆ। ਸੁਣ ਕੇ ਕਿਹਾ : ਮਾ. ਤਾਰਾ ਸਿੰਘ ਕੈਰੋਂ (ਪ੍ਰਤਾਪ ਸਿੰਘ ਮੁਖ ਮੰਤਰੀ ਪੰਜਾਬ) ਨਾਲ ਰਲ ਗਿਆ ਹੈ। ਉਹ ਹੁਣ ਢੰਗ ਨਾਲ ਗਿਆਨੀ (ਕਰਤਾਰ ਸਿੰਘ) ਤੇ ਫਾੜੇ ਵਾਲੇ (ਗਿਆਨ ਸਿੰਘ) ਨੂੰ ਸ਼ਰੋਮਣੀ ਕਮੇਟੀ ਚੋਂ ਕਢਣ ਦੀ ਕੋਸ਼ਸ਼ ਕਰਨਗੇ। ਮਾਸਟਰ ਤੇ ਕੈਰੋਂ ਨੇ ਵਿਨੋਬਾ ਭਾਵੇ ਤੋਂ ਵਿਚੋਲਗੀ ਕਰਵਾਣੀ ਹੈ। ਅਤੇ ਉਹ ਸਿਖ ਆਗੂਆਂ ਦੀ ਇਕ ਮੀਟਿੰਗ, ਅੰਕਾਲੇ ੬ ਮਈ ਨੂੰ ਸੱਦ ਰਹੇ ਹਨ।

ਸਤਿਗੁਰਾਂ ਹੋਰ ਕਿਹਾ : ਮੈਂ ਚਾਂਹਦਾ ਹਾਂ ਦੋ ਗੱਲਾਂ ਅਸੀਂ ਵੀ ਵਿਨੋਬਾ ਨੂੰ ਦੱਸੀਏ – ਪਰ ਪਹਿਲਾਂ ਜਾਕੇ। ਪਹਿਲੀ ਕਿ ਸ਼ਰੋਮਣੀ ਕਮੇਟੀ ਸਿਰਫ ਇਕੋ ਤਰ੍ਹਾਂ ਦੇ ਸਿੱਖਾਂ ਦੀ ਹੈ। ਨਾਮਧਾਰੀ, ਨਿਰਮਲੇ, ਉਦਾਸੀ, ਅਡਣ ਸ਼ਾਹੀਏ ਆਦਿ ਇਸ ਵਿਚ ਹੈ ਨਹੀਂ। ਇਹ ਗੋਲਮੇਜ਼ ਕਾਨਫਰੰਸ ਸਮੂਹੇ ਸਿਖ ਪੰਥ ਦੀ ਨਹੀਂ ਹੋਵੇਗੀ। ਮਾਸਟਰ ਤੇ ਗਿਆਨੀ ਧੜਿਆਂ ਦੀ ਹੀ ਹੋਵੇਗੀ। ਦੂਸਰੀ ਕਿ ੧੦੦੦ ਏਕੜ ਜ਼ਮੀਨ ਅਸਾਂ ਕਿਵੇਂ ਮੁਫਤ (ਬੀੜ ਮਰਾਰੜੂ) ਤਕਸੀਮ ਕੀਤੀ ਹੈ ਅਤੇ ੫੫੦ ਏਕੜ ਜੀਵਨ ਨਗਰ ਵਿਚ ਗਰੀਬਾਂ ਨੂੰ ਵੰਡੀ ਹੈ। ਅਸੀਂ ਵਖਾਵਾ ਨਹੀਂ ਚਾਂਹਦੇ, ਕੰਮ ਕਰਨਾ ਚਾਂਹਦੇ ਹਾਂ।

ਬਾਬਾ ਜੀ ਵਡਿਆਂ, ਸੰਤ ਇੰਦਰ ਸਿੰਘ ਚਕਰਵਰਤੀ ਅਤੇ ਸ੍ਰ. ਤੇਜਾ ਸਿੰਘ ਜੀ ਦੀ ਇਹ ਡਿਉਟੀ ਲਾਈ ਕਿ ਉਹ ਵਿਨੋਬਾ ਜੀ ਨੂੰ ਮੁਨਾਸਬ ਵਕਤ ਤੇ ਮਿਲਣ।

੧ ਮਈ ੧੯੫੯

ਪੰਜਾਵਾ (ਫੀਰੋਜ਼ ਪੁਰ)

ਅੱਜ ਮਜ਼ਦੂਰ ਜਮਾਤ ਦਾ ਪਿਆਰਾ ਦਿਹਾੜਾ ਹੈ। ਇਕ ਕਮਿਉਨਿਸਟ ਹੋਣ ਦੇ ਨਾਤੇ ਮੈਂ ਮਜ਼ਦੂਰ ਜਮਾਤ ਦੀ ਬਿਹਤਰੀ ਲਈ ਤਤਪਰ ਰਹਿਣ ਦਾ ਪ੍ਰਣ ਕੀਤਾ।

ਮੈਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਗਿਆਂ ਅੱਜ ਪੂਰੇ ਦੋ ਸਾਲ ਹੋ ਗਏ ਹਨ। ਅਜੇ ਤਕ ਸਾਡੇ ਵਿਚ ਕੋਈ ਪਾੜ ਨਹੀਂ ਪਿਆ। ਮੈਨੂੰ ਵੀ ਜੀਵਨ ਨਗਰ ਕਿਸੇ ਤਰ੍ਹਾਂ ਦੀ ਕੋਈ ਤਕਲੀਫ ਨਹੀਂ। ਕੋਈ ਗਿਲਾ ਨਹੀਂ। ਅਖਬਾਰ ('ਸਤਿਜੁਗ') ਦੀ ਪਾਲਿਸੀ ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਆਸ਼ੇ ਅਨੁਸਾਰ ਰਖਣ ਦਾ ਜਤਨ ਕਰਦਾ ਹਾਂ।

੨ ਮਈ ੧੯੫੯

ਅਫਸੋਸ

ਮੈਂ ਆਪਣੇ ਪਿੰਡੋਂ ਜੀਵਨ ਨਗਰ ਪਹੁੰਚ ਗਿਆ। ਕੋਈ ਕੰਮ ਕਰਨ ਨੂੰ ਜੀ ਨਹੀਂ ਸੀ ਕਰਦਾ ਸੁ ਸਤਿਗੁਰੂ ਜੀ ਪਾਸ ਹੀ ਚਲਾ ਗਿਆ। ਡਾਕ ਲਿਖੀ। ਸਤਿਗੁਰੂ ਜੀ ਨੇ ਮੈਨੂੰ ਦਸਿਆ : ਅਮਰ ਸਿੰਘ ਦੁਸਾਂਝ ਨੇ ਬੀਰ ਸਿੰਘ (ਛੋਟੇ ਬਾਬਾ ਜੀ) ਲਈ ਬੜਾ ਕੁਫਰ ਲਿਖਿਆ ਹੈ। ਅਖੇ ਬੀਰ ਸਿੰਘ ਤੋਂ ਕਤਲ ਹੋ ਗਿਆ ਸੀ ਪਰ ਉਹ ਬਰੀ ਹੋ ਗਿਆ ਹੈ।

ਮੈਨੂੰ ਵੀ ਦੁਸਾਂਝ ਸਾਹਿਬ ਦੀ ਲਿਖਤ ਤੇ ਅਫਸੋਸ ਹੋਇਆ।

੩ ਮਈ ੧੯੫੯

ਜੀਵਨ ਨਗਰ

ਬੁਖ਼ਾਰ

ਗਰਮੀ ਤਾਂ ਕਲ੍ਹ ਵੀ ਬੜੀ ਸੀ ਪਰ ਅੱਜ ਤਾਂ ਇਸ ਨੇ ਬੁਰਾ ਈ ਹਾਲ ਕੀਤਾ। ਮੈਨੂੰ ਕਿਧਰੇ ਵੀ ਆਰਾਮ ਨਹੀਂ ਮਿਲਿਆ। ਸਤਿਗੁਰੂ ਜੀ ਵੀ ਅਜ ਬੁਖਾਰ ਦੇ ਕਾਬੂ ਆ ਗਏ। ਗਰਮੀ ਬੜੀ ਪੈ ਰਹੀ ਹੈ ਤੇ ਆਪ ਕੰਮ ਬੜਾ ਕਰਦੇ ਹਨ। ਬਾਬਾ ਜੰਗ ਸਿੰਘ ਜੀ ਵੀ ਸਵੇਰੇ ਸਵੇਰੇ ਆ ਗਏ। ਸਤਿਗੁਰੂ ਜੀ ਨੂੰ ਮਿਲੇ ਅਤੇ ਲਵੇਰੇ ਦੀ ਥੁੜ ਦਾ ਜ਼ਿਕਰ ਕੀਤਾ ਕਿ ਇਕ ਗਊ ਦਿਤੀ ਜਾਏ।

ਅਨੇਰੀ ਅਤੇ ਲੋ ਦਾ ਸੰਗਮ ਪਰੇਸ਼ਾਨ ਕਰਨ ਲਈ ਕਾਫੀ ਸੀ।

੪ ਮਈ ੧੯੫੯
**ਜੀਵਨ ਨਗਰ**

ਦੁਪਹਿਰਾਂ ਅੱਜ ਵੀ ਤਿਖੀਆਂ ਲਗੀਆਂ। ਅਖਬਾਰ ਦੇ ਕੰਮ ਤੋਂ ਬਿਨਾਂ ਸਤਿਗੁਰੂ ਜੀ ਦੀਆਂ ਜ਼ਿਮੇ ਲਾਈਆਂ ਚਿਠੀਆਂ ਲਿਖੀਆਂ।

ਬਾਅਦ ਦੁਪਹਿਰ ਜਦ ਨਿਤਨੇਮ ਤੋਂ ਪਿਛੋਂ ਮੈਂ ਸਤਿਗੁਰੂ ਜੀ ਪਾਸ ਪਹੁੰਚਾ ਤਾਂ ਕਈ ਕਿਸਮ ਦੀਆਂ ਗੱਲਾਂ ਹੋਈਆਂ।

ਸਤਿਗੁਰਾਂ ਦਸਿਆ ਕਿ ਲੋਕ ਰਲ ਕੇ ਚਲਣਾ ਨਹੀਂ ਜਾਣਦੇ। ਨਿੱਕੀ ਨਿੱਕੀ ਗਲੋਂ ਹੀ ਰਿਜੜੀ ਛੇੜ ਕੇ ਤਲਖੀਆਂ ਪੈਦਾ ਕਰ ਲੈਂਦੇ ਹਨ। ਇਸ ਬਾਰੇ ਆਪਨੇ ਕਈ ਉਦਾਹਰਣਾਂ ਦਿਤੀਆਂ।

**ਬੇਈਮਾਨੀ**

ਸਤਿਗੁਰਾਂ ਕਿਹਾ : ਬੇਈਮਾਨੀ ਨੂੰ ਮੈਂ ਸਖਤ ਨਫਰਤ ਕਰਦਾ ਹਾਂ। ਮਾਰਨ ਆਏ ਨੂੰ ਤਾਂ ਸੋਟਾ ਮਾਰਨਾ ਹੀ ਪੈਂਦਾ ਹੈ ਇਹ ਕੋਈ ਗੁਨਾਹ ਨਹੀਂ। ਪਰ ਬੇਈਮਾਨੀ ਤਾਂ ਸਰਾਸਰ ਗੁਨਾਹ ਹੈ। ਸਤਿਗੁਰਾਂ ਬਚਨ ਕੀਤਾ : ਅਰਦਾਸ ਕਰੋ ਸਾਥੋਂ ਤਾਂ ਰੱਬ ਬੇਈਮਾਨ ਨਾਲ ਵੀ ਬੁਰਾ ਨ ਕਰਾਏ। ਸਤਿਗੁਰੂ ਜੀ ਨੇ ਤਜਰਬੇ ਦੇ ਅਧਾਰ ਤੇ ਕੁਝ ਦਿਲ ਦੇ ਖੋਟੇ ਬੰਦਿਆਂ ਦੀਆਂ ਮਿਸਾਲਾਂ ਦਿਤੀਆਂ।

ਇਕ ਪ੍ਰਸਿੱਧ ਸੰਤ ਦੀ ਆਪਣੇ ਨਾਲ ਵਿਰੋਧਤਾ ਦਾ ਕਾਰਨ ਦਸਦਿਆਂ ਆਪਨੇ ਕਿਹਾ ਕਿ ਉਸਨੂੰ ਇਕ ਸਕੂਲ ਵਾਸਤੇ ਆਪਣੇ ਜ਼ਿਲੇ ਦੀ ਉਗਰਾਹੀ ਕਰਨ ਲਈ ਕਿਹਾ ਸੀ ਪਰ ਉਸਨੇ ਸਾਰੇ ਪੰਜਾਬ ਵਿਚ ਹੀ ਮੰਗਣਾ ਸ਼ੁਰੂ ਕਰ ਦਿਤਾ। ਉਹ ਇਸੇ ਗਲੋਂ ਸਾਰੀ ਉਮਰ ਟੇਢਾ ਟੇਢਾ ਰਿਹਾ।

**ਮਾਤਾ ਜੀਵਨ ਕੌਰ**

ਮਾਤਾ ਜੀਉਣ ਕੌਰ (ਸਤਿਗੁਰਾਂ ਦੇ ਮਾਤਾ ਜੀ) ਜੀ ਦੀ ਪਰਖ ਸ਼ਕਤੀ ਦਾ ਜ਼ਿਕਰ ਕਰਦਿਆਂ ਆਪਨੇ ਫਰਮਾਇਆ : ਵਿਆਹ ਤੋਂ ਪਿਛੋਂ (ਸੰਤ) ਟਹਿਲ ਸਿੰਘ ਜੀ ਪਤਨੀ ਸਮੇਤ ਮਾਤਾ ਜੀ ਨੂੰ ਮੱਥਾ ਟੇਕਣ ਆਏ। ਮੈਂ ਵੀ ਪਾਸ ਹੀ ਸਾਂ। ਮਾਈ ਜੀ ਨੇ ਸੰਤਾਂ ਦੀ ਸਿੰਘਣੀ ਨੂੰ ਟਿਕ ਲਾਕੇ ਦੋ ਮਿੰਟ ਦੇਖਿਆ। ਦੋਹਾਂ ਦੇ ਤੁਰ ਜਾਣ ਬਾਅਦ ਮੈਂ ਮਾਈ ਜੀ ਨੂੰ ਪੁਛਿਆ ਕਿ ਉਹ ਇਕ ਟਕ ਕਿਉਂ ਉਸਨੂੰ ਵੇਖ ਰਹੇ ਸਨ। ਮਾਈ ਜੀ ਨੇ ਦਸਿਆ : ਮੈਂ ਵੇਖ ਰਹੀ ਸਾਂ ਕਿ ਇਹ ਕੁੜੀ ਘਰ ਵਸਾਏ ਗੀ ਕਿ ਨਹੀਂ। ਮੈਂ ਪੁਛਿਆ : ਫਿਰ ਤੁਸਾਂ ਕੀ ਜਾਣਿਆਂ ? ਕਹਿਣ ਲਗੇ : ਇਹ ਘਰ ਨਹੀਂ ਵਸਾਏਗੀ।

ਉਹੋ ਗੱਲ ਹੋਈ ਚਾਰ ਕਿ ਪੰਜ ਮਹੀਨਿਆਂ ਬਾਅਦ ਉਹ ਮਰ ਗਈ।

ਸਤਿਗੁਰੂ ਜੀ ਨੇ ਹਾਰਨੀ ਖੁਰਦ ਵਾਲੇ ਕਿਰਪਾਲ ਸਿੰਘ ਹੁਰਾਂ ਨਾਲ ਬਚਨ ਕਰਦਿਆਂ ਆਪਣੇ ਜੀਵਨ ਅਨੁਭਵ ਚੋਂ ਇਹ ਗੱਲ ਦਸੀ ਕਿ ਸਿਆਣਿਆਂ ਦਾ ਕਢਿਆ ਇਹ ਤੱਤ ਠੀਕ ਹੀ ਹੈ ਕਿ ਸਦਾ ਸਜਣਾਂ ਦੇ ਗਲ ਬਾਂਹ ਨਹੀਂ ਰਹਿ ਸਕਦੀ।

**ਤਿੰਨ ਮਾਈਆਂ**

ਸਤਿਗੁਰੂ ਜੀ ਨੇ ਦਸਿਆ : ਮੇਰੀ ਤਿੰਨ ਮਾਈਆਂ ਤੇ ਬੜੀ ਸ਼ਰਧਾ ਰਹੀ ਹੈ। ਇਕ ਸੂਬਾ ਵਰਿਆਮ ਸਿੰਘ ਸਮਸਾ ਦੀ ਮਾਤਾ ਤੇ। ਉਹ ਦਿਨ ਰਾਤ ਸਾਧ ਸੰਗਤ ਦੀ ਸੇਵਾ ਕਰਨ ਵਾਲੀ ਇਸਤਰੀ ਸੀ। ਅੱਧੀ ਰਾਤੀਂ ਵੀ ਕੋਈ ਆ ਗਿਆ ਤਾਂ ਹੱਸ ਕੇ ਉਸ ਦੀ ਸੇਵਾ ਕਰਕੇ ਖੁਸ਼ੀ ਪ੍ਰਾਪਤ ਕੀਤੀ। ਦੂਜੀ, ਇੰਦਰ ਸਿੰਘ ਗਿੱਲਾਂ ਵਾਲੇ ਦੀ ਮਾਈ ਸੀ। ਸੇਵਾ ਅਤੇ ਸ਼ਰਧਾ ਤਸਵੀਰ ਸੀ ਉਹ। ਇਕਲੌਤਾ ਪੁਤਰ ਮਰ ਗਿਆ। ਲੋਕ ਰੋਣ। ਮੁਕਾਣਾਂ ਆਉਣ। ਮਾਈ ਨੇ ਸੁਨੇਹਾ ਭੇਜਿਆ : ਰੋ ਕੇ ਕੋਈ ਸਾਡੇ ਘਰ ਨ ਆਵੇ। ਇਕੋ ਗੱਲ ਰਹਿ ਸਕਦੀ ਹੈ, ਗੁਰੂ ਘਰ ਜਾਂ ਲੋਕਾਚਾਰ।

ਤੀਜੀ ਮਾਈ ਦਾ ਉਹਨਾਂ ਜ਼ਿਕਰ ਨਹੀਂ ਕੀਤਾ। ਪਰ ਨਾਲ ਹੀ ਆਖਿਆ : ਤੇਰੀ (ਲੇਖਕ ਦੀ) ਮਾਂ ਸੇਵਾ ਤੇ ਸਫਾਈ ਵਲੋਂ ਬੇਨਜ਼ੀਰ ਸੀ। ਬੜਾ ਸੁਥਰਾ ਘਰ ਰਖਣਾ ਤੇ ਬੜੀ ਹੀ ਸੁਥਰੀ ਰਸੋਈ ਕਰਨੀ ਤੇ ਰਖਣੀ। ਮੈਂ ਲੱਜੀ ਤੁਹਾਡੇ ਘਰ ਦੀ ਪਸੰਦ ਕਰਦਾ ਸਾਂ।

ਮਾਈ ਜੀਵਨ ਕੌਰ ਜੀ ਨਾਲ ਆਪਣੇ ਪ੍ਰੇਮ ਦੀ ਗੱਲ ਕਰਦਿਆਂ ਆਪ ਨੇ ਕਿਹਾ : ਮੈਂ ਅਠਾਰਾਂ ਸਾਲ ਦੀ ਉਮਰ ਤਕ ਮਾਈ ਜੀ ਦੇ ਨਾਲ ਹੀ ਸੌਂਦਾ ਰਿਹਾ ਹਾਂ। ਮੈਨੂੰ ਮਾਰਦੇ ਵੀ ਹੁੰਦੇ ਸਨ। ਪਰ ਮੈਨੂੰ ਉਹਨਾਂ ਨਿਕੀਆਂ ਨਿਕੀਆਂ ਚੰਗੀਆਂ ਗੱਲਾਂ ਵੀ ਬੜੇ ਧਿਆਨ ਨਾਲ ਸਿਖਾਈਆਂ, ਖਾਣਾ, ਪੀਣਾ ਅਤੇ ਹੱਥ ਮਾਂਜਣੇ, ਅਤੇ ਮਾਈ ਜੀ ਨੇ ਹੀ ਮੁਢ ਵਿਚ

ਮੈਨੂੰ ਗੁਰੂ ਰਾਮ ਸਿੰਘ ਜੀ ਅਤੇ ਗੁਰੂ ਹਰੀ ਸਿੰਘ ਜੀ ਦਾ ਇਤਿਹਾਸ ਦੱਸਿਆ। ਉਹਨਾਂ ਨੂੰ ਇਕ ਇਕ ਲਫ਼ਜ਼ ਯਾਦ ਸੀ, ਜੋ ਕੁਝ ਉਹਨਾਂ ਸੁਣਿਆ ਵੇਖਿਆ। ਜੋ ਕਿਰਪਾ ਉਹਨਾਂ ਨੇ ਮੇਰੇ ਤੇ ਕੀਤੀ ਕਿਸੇ ਤੇ ਨਹੀਂ ਕੀਤੀ।

### ੫ ਮਈ ੧੯੫੯

ਮੈਨੂੰ ਪਤਾ ਲਗਾ ਕਿ ਸੰਤ ਆਲਾ ਸਿੰਘ ਜੀ ਸੰਤ ਨਗਰ ਕੁਲੰਜਾਂ ਦੀ ਪੀੜ ਨਾਲ ਬੜੇ ਦੁਖੀ ਰਹੇ। ਸਵੇਰੇ ਸੰਤ ਰਤਨ ਸਿੰਘ ਲਾਂਗਰੀ ਦੀ ਪੁੜੀ ਨਾਲ ਕੁਝ ਆਰਾ- ਆਇਆ ਫਰੀਦ ਜੀ ਨੇ ਮੇਰੇ ਰਾਹੀਂ ਸੰਤਾਂ ਲਈ ਸਰਸਿਓਂ ਸੰਤਰੇ ਮੰਗਵਾਏ।

ਬਾਬਾ ਜੀ ਵਡੇ ਰਾਤੀਂ ਭੈਣੀ ਸਾਹਿਬ ਵਲੋਂ ਤੁਰੇ ਜੀਵਨ ਨਗਰ ਆਉਂਦੇ ਮੈਨੂੰ ਰਾਹ ਵਿਚ ਮਿਲੇ। ਉਹ ਮੇਰੀ (ਸਾਈਕਲ ਚਲਾਂਦਿਆਂ) ਹਵਾ ਦੇ ਖਿਲਾਫ ਲੜਾਈ ਨੂੰ ਵੇਖ ਕੇ ਜਾਂਦੇ ਜਾਂਦੇ ਮੁਸਕਰਾ ਪਏ।

### ੬ ਮਈ ੧੯੫੯
### ਜੀਵਨ ਨਗਰ
### ਬਖਸ਼ਸ਼

ਅੱਜ ਲਉਢੇ ਪਹਿਰ ਜਦ ਮੈਂ ਸਤਿਗੁਰੂ ਜੀ ਦੇ ਕਮਰੇ ਵਿਚ ਗਿਆ ਤਾਂ ਮਾਸਟਰ ਨਿਹਾਲ ਸਿੰਘ ਜੀ ਆਪਣੇ ਬ ਲ ਉਪਦੇਸ਼ ਦਾ ਖਰੜਾ ਉਹਨਾਂ ਦੇ ਪੇਸ਼ ਕੀਤੀ ਬੈਠੇ ਸਨ। ਮੇਰੇ ਜਾਣ ਤੇ ਸਤਿਗੁਰਾਂ ਉਹ ਖਰੜਾ ਮੈਨੂੰ ਵ ਵੇਖਣ ਲਈ ਕਿਹਾ ਤੇ ਆਖਿਆ : ਤੂੰ ਲਫਜ਼ ਚੰਗੇ ਲਿਖ ਲੈਨੈਂ। ਪੁਰਾਣੀ ਗੱਲ ਯਾਦ ਕਰਵਾਈਓ ਨੇ : ਇਕ ਵਾਰ ਚਕਰਵਰਤੀ ਜੀ ਨੇ ਕਿਹਾ ਸੀ, ਕਵੀ ਸਕੋਚ ਬੜਾ ਵਧੀਆ ਲਿਖ ਲੈਂਦੇ। ਮੈਂ ਨਿਰਮਾਣ ਹੋ ਸਿਰ ਝੁਕਾਂਦਿਆਂ ਕਿਹਾ : ਮੈਂ ਤਾਂ ਆਪਣੇ ਆਪ ਨੂੰ ਲੇਖਕ ਨਹੀਂ ਸਮਝਦਾ, ਆਪ ਜੀ ਦੀ ਵਡਿਆਈ ਹੈ ਕਿ ਕੰਮ ਤੇ ਲਗਾਈ ਜਾਂਦੇ ਓ।

ਮੈਂ ਕਿਹਾ : ਨਾਮਧਾਰੀਆਂ ਬਾਰੇ ਲਿਖਣ ਲਗਾ ਮੈਂ ਇਕ ਚੰਗੇ ਨਾਮਧਾਰੀ ਦੀ ਆਤਮਾ ਵਿਚੋਂ ਹੋ ਕੇ ਲਿਖਦਾ ਹਾਂ, ਸਤਿਗੁਰਾਂ ਆਪਣੇ ਮੋਹ ਦਾ ਅਜ਼ਹਾਰ ਕੀਤਾ : ਭਾਈ ਅਸੀਂ ਤੈਨੂੰ ਕਮਿਊਨਿਸਟ ਜਾਣਦੇ ਹੋਏ ਵੀ ਤੈਨੂੰ ਪਿਆਰ ਕਰਦੇ ਹਾਂ ਅਤੇ ਰਲਕੇ ਕੂਕਿਆਂ ਬਾਰੇ ਵੀ ਤੇ ਕਮਿਊਨਿਸਟਾਂ ਬਾਬਤ ਵੀ ਗੱਲਾਂ ਕਰ ਲੈਂਦੇ ਹਾਂ। ਅਸਲ ਵਿਚ ਰਲ ਕੇ ਚਲਣ ਲਈ ਬਰਦਾਸ਼ਤ ਦੀ ਦੁਵੱਲੀਓਂ ਲੋੜ ਹੁੰਦੀ ਹੈ।

### ਮਹਾ ਵਿਦਿਆਲਾ

ਨਾਮਧਾਰੀ ਮਹਾਵਿਦਿਆਲਾ ਬਾਬਤ ਸਤਿਗੁਰਾਂ ਆਪਣੀ ਰੀਝ ਦੱਸੀ : ਮੈਂ ਗੌਰਮਿੰਟ ਨਾਲ ਤਾਂ ਕਿਸੇ ਤਰ੍ਹਾਂ ਦਾ ਤਾਲ ਮੇਲ ਕਰਨ ਨੂੰ ਤਿਆਰ ਨਹੀਂ। ਬੱਚੇ ਉਂਜ ਹੀ ਕਾਬਲ ਬਨਣ । ਅਸਾਂ ਪਸ਼ੂਆਂ ਦੀ ਨਸਲ ਤਾਂ ਵਧੀਆ ਬਣਾ ਲਈ ਹੈ। ਜੇ ਮਾਸਟਰ ਮੇਰੇ ਆਖੇ ਲਗ ਕੇ ਪੰਜ ਸਾਲ ਵੀ ਕੰਮ ਕਰ ਲੈਣ ਤਾਂ ਸਕੂਲ ਦੇ ਨਤੀਜੇ ਵੀ ਚੰਗੇ ਕਢ ਕੇ ਵਖਾਈਏ।

### ਰਾਣੀਆਂ ਦੇ ਸਿੰਘ

ਬਾਹਰਲੇ ਟਿਊਬਵੈਲ (ਨਾਲੀ ਵੱਲ) ਤੇ ਇਕ ਉਚਾ ਅਤੇ ਪੱਕਾ ਖਾਲ ਬਨਾਣ ਲਈ ਕੁਝ ਦਿਨਾਂ ਤੋਂ ਕੰਮ ਹੋ ਰਿਹਾ ਹੈ। ਅੱਜ ਰਾਣੀਆਂ ਦੇ ਕਾਰੀਗਰ ਸਿੰਘਾਂ ਆਕੇ ਸੇਵਾ ਕੀਤੀ। ੭ - ੮ ਕਰਮਾਂ ਬਣਨ ਵਾਲਾ ਰਹਿ ਗਿਆ ਹੈ।

ਬਾਬਾ ਜੀ ਛੋਟੇ ਫੀਰੋਜ਼ਪੁਰ ਵਿਚ ਨਾਮਧਾਰੀ ਕੈਦੀਆਂ ਨੂੰ ਮਿਲ ਕੇ ਆਏ।

(ਮਾ:) ਅਮਰੀਕ ਸਿੰਘ ਅੰਮ੍ਰਿਤਸਰ ਕਲ੍ਹਾਂ ਸਤਿਗੁਰਾਂ ਦੀ ਨਾਲੀ ਵਲ ਦੀ ਜ਼ਮੀਨ ਦਾ ਸਰਵੇ ਕਰਨ ਗਿਆ ਤਾਂ ਕਿ ਉਸ ਦੀ ਉਚਾਣ ਨਿਵਾਣ ਦਾ ਸਹੀ ਪਤਾ ਲਾਇਆ ਜਾ ਸਕੇ।

### ੭ ਮਈ ੧੯੫੯
### ਜੀਵਨ ਨਗਰ

ਸਤਿਗੁਰੂ ਜੀ ਨੇ ਦਿਨ ਦਾ ਪਹਿਲਾ ਹਿੱਸਾ ਅਜ ਥਰੈਸ਼ਰ ਮਸ਼ੀਨ ਨੂੰ ਤੂੜਖਾਨੇ ਅੰਦਰ ਫਿਟ ਕਰਵਾਣ ਤੇ ਖਰਚ ਕੀਤਾ। ਫੇਰ ਸਾਧ ਸੰਗਤ ਦੀਆਂ ਅਰਜ਼ਾਂ ਸੁਣੀਆਂ। ਜ਼ਮੀਨ ਬਾਬਤ ਝਗੜੇ ਬਾਬਾ ਜੀ (ਵੱਡਿਆਂ) ਵਲ ਭੇਜੇ।

### ਆਰਟ ਬਾਰੇ

ਮੁਸੱਵਰ ਵਰਿਆਮ ਸਿੰਘ ਜੀ ਤੋਂ ਕਾਂਗੜਾ ਸਕੂਲ ਦੀਆਂ ਅਤੇ ਇਕ ਰੂਸੀ ਆਰਟਿਸਟ (ਮਿ: ਰੋਰਿਖ) ਦੀਆਂ ਕਲਾ ਕਿਰਤਾਂ ਵੇਖਕੇ, ਪੁਰਾਣੀ ਭਾਰਤੀ ਕਲਾ ਦੀਆਂ ਲੰਮੀਆਂ ਖੁਲ੍ਹੀਆਂ ਅਖਾਂ ਤੇ ਤੱਤੇ-ਚੁੰਝੇ ਨਕ ਨੂੰ ਉਲੀਕਣਾ ਜ਼ਰੂਰੀ ਦਸਿਆ।

ਸਤਿਗੁਰਾਂ ਸਕੂਲ ਵਿਚ ਲਗਣ ਲਈ ਮੁਸੱਵਰ ਜੀ ਨੂੰ ਗੁਰੂ ਰਾਮ ਸਿੰਘ ਜੀ ਦੇ ਜੀਵਨ ਵਿਚੋਂ ਤਸਵੀਰਾਂ ਬਣਾਣ ਫਰਮਾਇਆ।

ਅੱਜ ਸੰਤ ਨਗਰ ਮਾੜਿਆਂ ਦੀ ਤਕੜਿਆਂ ਖਿਲਾਫ ਕਮੇਟੀ ਹੋਈ। ਦੋਵੇਂ ਬਾਬਾ ਜੀ ਬਿਆਨ ਲੈਂਦੇ ਰਹੇ। ਸ਼ਾਮੀ ਪੰਜ ਵਜੇ ਤਕ ਓਥੇ ਹੀ ਰਹੇ।

## ਕਿਰਪਾ ਬਿਨਾ

ਸ਼ਾਮ ਵੇਲੇ ਸਤਿਗੁਰੂ ਜੀ ਪਾਸ ਪੰਡਿਤ ਗੋਪਾਲ ਸਿੰਘ ਕਰਮ ਸਿੰਘ ਬਾਲਮ, ਤੇ ਕਵੀ ਜੀਊਣ ਸਿੰਘ ਆਏ। ਕੁਝ ਸਜਨ ਬੈਠੇ ਸਨ ਤੇ ਗੱਲਾਂ ਬਾਤਾਂ ਹੋ ਰਹੀਆਂ ਸਨ। ਸਤਿਗੁਰਾਂ ਬਚਨ ਕੀਤਾ : ਜੇ ਸਤਿਗੁਰੂ ਦੀ ਕਿਰਪਾ ਨਾ ਹੋਵੇ ਤਾਂ ਵਡੇ ਵਡੇ ਤਿਆਗੀ ਵੈਰਾਗੀ ਤੇ ਬੰਦਗੀ ਕਰਨ ਵਾਲੇ ਸੰਤ ਸਾਧੂ ਵੀ ਗੰਦੇ ਚਿਲ੍ਹਿਆਂ ਵਿਚ ਡਿਗ ਪੈਂਦੇ ਹਨ। ਅਤੇ ਅਨੇਕਾਂ ਮਹਾਪੁਰਸ਼ਾਂ ਦੀਆਂ ਮਿਸਾਲਾਂ ਦਿਤੀਆਂ ਜਿਹੜੇ ਅੰਤ ਨੂੰ ਇਸਤਰੀ ਦੇ ਚਰਨੀਂ ਜਾ ਡਿਗੇ।

(ਮਾ:) ਅਮਰੀਕ ਸਿੰਘ ਦੇ ਕੰਮ ਨੂੰ ਸਤਿਗੁਰਾਂ ਵੇਖਿਆ, ਪੜਤਾਲਿਆ ਅਤੇ ਪਰਵਾਨ ਕੀਤਾ।

## ੮ ਮਈ ੧੯੫੯
## ਜੀਵਨ ਨਗਰ

ਆਸਾ ਦੀ ਵਾਰ ਵਿਚ ਗਿਆ ਤਾਂ ਅੱਜ ਇਸ ਤੋਂ ਪਿਛੋਂ ਸ੍ਰ. ਹਰਨਾਮ ਸਿੰਘ ਪੱਧਰੀ, ਨਕੋੜੇ ਵਾਲਿਆਂ ਦੇ ਪੋਤਰੇ ਕੁਲਦੀਪ ਸਿੰਘ ਦਾ ਅਨੰਦ ਕਾਰਜ ਸੀ। ਮੈਨੂੰ ਵੀ ਉਨ੍ਹਾਂ ਵੇਲੇ ਸਿਰ ਆਉਣ ਲਈ ਕਿਹਾ ਹੋਇਆ ਸੀ।

ਸੇਠ ਰਛਪਾਲ ਸਿੰਘ ਹੋਰੀਂ ਸਣੇ ਪਰਵਾਰ ਬੈਂਕੋਕ ਤੋਂ ਸਕੇਤ ਗਏ ਹੋਏ ਸਨ। ਅੱਜ ਸੁਕੇਤ (ਹਿਮਾਚਲ ਪ੍ਰਦੇਸ਼) ਤੋਂ ਜੀਵਨ ਨਗਰ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ। ਮੈਂ ਤਾਂ ਅਜ ਸਵੇਰੇ ਹੀ ਨਮਸਕਾਰ ਕਰਕੇ ਆਪਣੇ ਕਮਰੇ ਵਿਚ ਆ ਤੜਿਆ। ਅੱਜ ਗਰਮੀ ਤੇ ਲੂ ਬਹੁਤ ਸੀ।

ਲਉਢੇ ਪਹਿਰ ਜਾਂ ਦਰਸ਼ਨਾਂ ਲਈ ਗਿਆ ਤਾਂ ਸਤਿ-ਗੁਰੂ ਜੀ ਬਾਬਾ ਬੀਰ ਸਿੰਘ ਜੀ ਨੂੰ ਕੋਠੀ ਵਿਚ, ਏਥੇ ਕਰਨ ਵਾਲੇ ਕੰਮ ਸਮਝਾ ਰਹੇ ਸਨ। ਸਵੇਰੇ ਸਤਿਗੁਰਾਂ ਕੰਬੋਆਂ ਦੇ ਮੇਲੋ (ਬੁਰਜੀ ਨੰ: ੮) ਵਿਚ ਸੰਗਤ ਤੋਂ ਆਸਾ ਦੀ ਵਾਰ ਦਾ ਕੀਰਤਨ ਸੁਣਕੇ ਦਿੱਲੀ ਨੂੰ ਚਲੇ ਜਾਣਾ ਹੈ। ਦਿਲੀ ਵਿਖੇ ੧੦ ਮਈ ਨੂੰ ਬਾਬਾ ਬੀਰ ਸਿੰਘ ਜੀ ਬਰੀ ਹੋਣ ਦੀ ਖੁਸ਼ੀ ਵਿਚ ਮੇਲਾ ਕੀਤਾ ਜਾਣਾ ਹੈ।

ਸਤਿਗੁਰੂ ਜੀ ਦੀ ਇਛਾ ਹੈ ਕਿ ਜੇ ਸਿਹਤ ਇਜਾਜ਼ਤ ਦੇਵੇ ਤਾਂ ਬੋਲੇ ਕੰਨ ਦਾ ਉਪਰੇਸ਼ਨ ਕਰਵਾ ਲਿਆ ਜਾਵੇ। ਭਾਵੇ ਲਗਾਤਾਰ ਚਾਰ ਦਿਨ ਦਿੱਲੀ ਹੀ ਰਹਿਣਾ ਪਵੇ।

ਨਹੀਂ ਤਾਂ ਪ੍ਰੋਗਰਾਮ ਇੰਜ ਹੈ : ਦਿੱਲੀਓਂ ਭੈਣੀ ਸਾਹਿਬ ਅਤੇ ਭੈਣੀ ਸਾਹਿਬੋਂ ਮੰਡੀ (ਹਿਮਾਚਲ ਪ੍ਰਦੇਸ਼)। ਸਿਹਤ ਹੁਣ ਗਰਮੀ ਨਹੀਂ ਜਰ ਸਕਦੀ।

ਕੱਲ ਸਤਿਗੁਰੂ ਜੀ ਨੇ ਕਰਮ ਸਿੰਘ ਬਾਲਮ ਨੂੰ ੮ ਤੋਂ ੧੦ ਏਕੜ ਤਕ ਮੁਫਤ ਜ਼ਮੀਨ ਦੇਣ ਦਾ, ਉਸ ਨਾਲ ਬਚਨ ਕੀਤਾ।

ਸ਼ਾਮ ਦੇ ੫ ਵਜੇ, ਮੋਗਿਓਂ ਮੰਗਵਾਈ ਥਰੈਸ਼ਰ ਮਸ਼ੀਨ ਦਾ ਕੰਮ ਵੇਖਣ ਲਈ ਸਤਿਗੁਰੂ ਜੀ ਗਡੇ ਉਤੇ (ਤੂੜਖਾਨੇ) ਪਹੁੰਚੇ। ਇਹ ਮਸ਼ੀਨ ਕਣਕ ਵਖ ਤੇ ਤੂੜੀ ਵਖ ਕਰੀ ਜਾਂਦੀ ਹੈ। ਇੰਜਨ ਜਾਂ ਟਰੈਕਟਰ ਨਾਲ ਚਲਾਈ ਜਾ ਸਕਦੀ ਹੈ। ਅਰਦਾਸਾ ਕਰ, ਗੁੜ ਵੰਡ ਕੇ ਮਸ਼ੀਨ ਦੀ ਵਰਤੋਂ ਜਾਰੀ ਕੀਤੀ। ੨੪੦੦ ਰੁਪਏ ਦੀ ਇਹ ਮਸ਼ੀਨ ੧੦ ਮਣ ਕਣਕ ੧੦ ਘੰਟਿਆਂ ਵਿਚ ਕਢ ਸਕਦੀ ਹੈ। ਪਰ ਛੇਤੀ ਹੀ ਮਸ਼ੀਨ ਦਾ ਪਟਾ ਟੁਟ ਗਿਆ।

ਪਟਾ ਟੁਟ ਜਾਣ ਤੇ ਸਤਿਗੁਰੂ ਜੀਪ ਉਤੇ ਨਾਲੀ ਕੰਢੇ ਗਏ ਜਿਥੇ ਪੱਕੀ ਖਾਲੀ ਬਣਵਾ ਰਹੇ ਸਨ। ਮੈਨੂੰ ਵੀ ਨਾਲ ਲੈ ਗਏ ਇਹ ੧੭੦੦ ਫੁਟ ਲੰਮੀ ਖਾਲੀ ਬਣਨੀ ਹੈ। ਪਰ ਨਾਲੀ ਤੇ ਜਾਕੇ ਜਦੋਂ ਇੰਜਨ ਸਟਾਰਟ ਕੀਤਾ ਤਾਂ ਦੋ ਮਿੰਟ ਬਾਅਦ, ਪਹਿਲੇ ਮੋੜ ਤੋਂ ਹੀ ਖਾਲੀ ੮ ਫੁਟ ਦੇ ਕਰੀਬ ਟੁਟ ਗਈ। ਹੁਣ ਸੂਰਜ ਡੁਬ- ਚੁਕਾ ਸੀ। ਸਤਿਗੁਰੂ ਜੀ ਉਂਜ ਅੱਜ ਬੜੇ ਪ੍ਰਸੰਨ ਦਿਸਦੇ ਸਨ ਪਰ ਮਿਸਤਰੀਆਂ ਦੇ ਨਿਕੰਮੇ ਕੰਮ ਤੇ ਬੜੇ ਦੁਖੀ ਹੋਏ। ਨਕੋੜੇ ਦਾ ਮਿਸਤਰੀ ਸਾਹਿਬ ਸਿੰਘ ਇਸ ਖਾਲੀ ਦਾ ਜ਼ਿਮੇਵਾਰ ਸੀ।

## ਸਾਰੇ ਅਖਤਿਆਰ

ਏਥੋਂ ਵਾਪਸ ਆਉਂਦੇ ਸਮਿੰਗਰੀ ਨਾਲੇ ਨੂੰ ਸਾਫ ਕਰਦੇ ੧੫ - ੨੦ ਸਿਖਾਂ ਨੂੰ ਸਤਿਗੁਰੂ ਜੀ ਦਰਸ਼ਨ ਦਿਤੇ ਤੇ ਫਰਮਾਇਆਂ : ਮੇਰਾ ਕੋਈ ਪਤਾ ਨਹੀਂ ਕਦੋਂ ਆਵਾਂ ਜਾਂ ਕਦੋਂ ਨ ਆਵਾਂ। ਹੁਣ ਤੋਂ ਏਥੇ ਵਡੇ ਕਾਕੇ ਨੇ ਰਹਿਣਾ ਹੈ। ਜਿਸ ਦੀ ਉਸ ਨਾਲ ਬਣਦੀ ਹੈ ਉਹ ਰਹੇ ਜਾਂ ਜਿਸ ਬਣਾ ਕੇ

ਰਖਣੀ ਹੈ। ਜਿਸ ਉਹਦੇ ਆਖੇ ਨਹੀਂ ਲਗ ਸਕਣਾ, ਉਹ ਬੇਸ਼ਕ ਬਿਸਤਰਾ ਗੋਲ ਕਰ ਲਏ। ਸਾਡੀ ਉਸਤੇ ਖੁਸ਼ੀ ਹੀ ਹੋਵੇਗੀ। ਹੁਣ ਸਾਰੇ ਅਖਤਿਆਰ ਵਡੇ ਕਾਕੇ ਪਾਸ ਹੀ ਹੋਣੇ ਹਨ।

ਸਤਿਗੁਰੂ ਜੀ ਨਾਲ ਵਾਪਸੀ ਤੇ ਥਰੈਸ਼ਰ ਮਸ਼ੀਨ ਚਾਲੂ ਹੋਈ। ਪਰ ਕਣਕ ਦੇ ਦਾਣੇ ਕੁਝ ਤੋੜਦੀ ਸੀ। ਸਤਿਗੁਰਾਂ ਇਸ ਦੀ ਪੁਲੀ ਤਬਦੀਲ ਕਰਨ ਨੂੰ ਕਿਹਾ।

੯ ਮਈ ੧੯੫੯
ਜੀਵਨ ਨਗਰ

ਸੰਤ ਆਲਾ ਸਿੰਘ ਜੀ, ਸੰਤ ਨਗਰ ਵਿਚ, ਫੇਰ ਕੁਝ ਢਿਲੇ ਹਨ ਰਾਤ ਦੇ। ੮੦ ਸਾਲ ਦੇ ਕਰੀਬ ਉਮਰ ਹੈ - ਕੀ ਜਾਣੀਏ ਚੱਲਣ ਦਾ ਸਾਜ ਕਰਦੇ ਹੋਣ!

ਰਾਜੇ ਜੰਗਾਂ ਵਾਲੇ ਸ੍ਰ. ਅਨੂਪ ਸਿੰਘ ਦੇ ਪਿਤਾ ਜੀ ਤੇ ਸ੍ਰ. ਲਛਮਣ ਸਿੰਘ ਦਾ ਕੋਈ ਘਰੋਗੀ ਝਗੜਾ ਹੈ, ਜਿਸ ਬਾਰੇ ਸ੍ਰ. ਜੰਗ ਸਿੰਘ, ਸ੍ਰ. ਅਨੂਪ ਸਿੰਘ (ਮੁਤਸਦੀ) ਤੇ ਹੋਰ ਕੁਝ ਸੱਜਣ, ਕਲ੍ਹਦੇ, ਪਰੇ ਬਣ ਕੇ ਆਏ ਹੋਏ ਹਨ। ਅੱਜ ਬਾਬਾ ਜੀ ਛੋਟਿਆਂ ਨੇ ਇਹਨਾਂ ਦਾ ਕੇਸ ਸੁਣਨਾ ਅਤੇ ਫੈਸਲਾ ਦੇਣਾ ਹੈ।

੧੦ ਮਈ ੧੯੫੯
ਜੀਵਨ ਨਗਰ

ਦਰੋਗਾ ਦੁੱਮਣ ਸਿੰਘ ਨੇ ਮੇਰੇ ਨਾਲ ਜ਼ਿਕਰ ਕੀਤਾ ਕਿ ਸਤਿਗੁਰੂ ਜੀ ਨੂੰ ਵਡੇ ਬਾਬਾ ਜੀ ਨੂੰ ਹੁਣ ਜੀਵਨ ਨਗਰ ਦਾ ਪ੍ਰਬੰਧ ਸਪੁਰਦ ਕਰ ਦਿਤਾ ਹੈ। ਅਸਾਂ ਆਪਣੀਆਂ ਡਿਊਟੀਆਂ ਵਲੋਂ ਸਤਿਗੁਰੂ ਜੀ ਤੋਂ ਖਿਮਾ ਮੰਗ ਲਈ ਹੈ। ਉਂਜ ਜਿਥੇ ਕਿਹਾ ਕਰਨਗੇ ਤੁਰ ਜਾਇਆ ਕਰਾਂਗੇ। ਪਰ ਜ਼ਮੀਨ ਦੇ ਮਾਮਲੇ ਵਿਚ ਕੋਈ ਦਖ਼ਲ ਨਹੀਂ ਰਖਾਂਗੇ।

ਸਤਿਗੁਰੂ ਜੀ, ਬਾਬਾ ਜੀ ਵਡੇ ਤੇ ਛੋਟੇ ਏਥੇ ਨਹੀਂ ਹਨ।

ਸੰਤ ਆਲਾ ਸਿੰਘ ਜੀ, ਸੰਤ ਨਗਰ, ਬਿਮਾਰ ਪਏ ਹਨ। ਵੈਦ ਬਘੇਲ ਸਿੰਘ ਦਵਾਦਾਰੂ ਲਈ ਆਇਆ ਹੈ। ਉਸ ਨੇ ਲਭਿਆ ਹੈ ਕਿ ਪੇਟ ਵਿਚ ਵਾ ਗੋਲਾ ਬਣ ਗਿਆ ਹੈ ਜੋ ਕਬਜ਼ ਤੇ ਨਾ-ਕਬਜ਼ ਦੇ ਕੱਠੇ ਹੋਣ ਕਰਕੇ ਬਣ ਗਿਆ ਹੈ

ਗੁਰਬਚਨ ਸਿੰਘ ਢੋਟੀਆਂ ਵਾਲਿਆਂ ਅਜ ਆਪਣੇ ਮਕਾਨਾਂ ਦੀਆਂ ਨੀਹਾਂ ਬੇਹੜ ਤੇ ਧਰੀਆਂ।

੧੨ ਮਈ ੧੯੫੯
ਜੀਵਨ ਨਗਰ

੧੨ ਕੁ ਵਜੇ ਪਤਾ ਲਗਾ ਕਿ ਸੰਤ ਆਲਾ ਸਿੰਘ ਜੀ ਸੰਤ ਨਗਰ ਵਾਲੇ ਸਰਸੇ ਜਾਕੇ ਗੁਜ਼ਰ ਗਏ ਹਨ। ਇਹ ਬਜ਼ੁਰਗ ਅੱਜ ਤੜਕੇ ਤਿੰਨ ਵਜੇ ਸਰਸੇ ਹਸਪਤਾਲ ਲਜਾਏ ਗਏ ਪਰ ਉਹ ੯ ਵਜੇ ਹੀ ਸਰੀਰ ਤਿਆਗ ਗਏ।

**ਸੰਤ ਆਲਾ ਸਿੰਘ ਜੀ**

ਦੋ ਵਜੇ ਮੈਂ ਵੀ ਸੰਤ ਨਗਰ ਗਿਆ। ਫੇਰ ਸੰਤਾਂ ਦੇ ਡੇਰੇ ਅਪੜਿਆ। ਬੇਅੰਤ ਲੋਕ ਮੌਕੇ ਤੇ ਆਏ ਹੋਏ ਸਨ। ਰੋਣ ਤੇ ਡੁਸਕਣ ਵਾਲਿਆਂ ਦਾ ਕੋਈ ਬੰਨਾ ਨਹੀਂ ਸੀ। ਸੰਤ ਆਲਾ ਸਿੰਘ ਜੀ ਮਾੜਿਆਂ, ਗਰੀਬਾਂ, ਅਨਾਥ ਇਸਤਰੀਆਂ ਤੇ ਦੁਖੀਆਂ ਦੇ ਬੜੇ ਹਿਤੂ ਸਨ। ਏਸੇ ਕਰਕੇ ਅਜ ਅਨੇਕਾਂ ਲੋਕ ਸਚੇ ਦਿਲੋਂ ਦੁਖੀ ਹੋਏ ਕਰਾਹ ਰਹੇ ਸਨ। ਹੰਝੂ ਕੇਰ ਰਹੇ ਸਨ।

੫ ਵਜੇ ਦੇ ਕਰੀਬ ਸ਼ਮਸ਼ਾਨ ਭੂਮੀ ਲਈ ਤੁਰੇ। ਪਿੰਡ ਵਿਚੋਂ ਅਰਥੀ ਦਾ ਜਲੂਸ ਕਢਿਆ ਗਿਆ। ਇਕ ਹਜ਼ਾਰ ਤੋਂ ਵੱਧ ਨਰ ਨਾਰ ਜਲੂਸ ਵਿਚ ਸ਼ਾਮਲ ਸਨ। ੬ ਵਜੇ ਦੇ ਕਰੀਬ ਸੰਤਾਂ ਦਾ ਸਸਕਾਰ ਕਰ ਦਿਤਾ ਗਿਆ।

ਸਤਿਗੁਰੂ ਜੀ ਦੇ ਬੜੇ ਪਿਆਰੇ ਤੇ ਸਤਿਕਾਰੇ ਸੰਤ ਸਨ ਇਹ।

੧੩ ਮਈ ੧੯੫੯
ਮਹਾ ਵਿਦਿਆਲਾ

ਮਾਸਟਰ ਅਮਰੀਕ ਸਿੰਘ ਜੀ ਹੱਥ ਮਾ: ਨਿਹਾਲ ਸਿੰਘ ਜੀ ਨੇ ਸੁਨੇਹਾ ਭੇਜਿਆ ਕਿ ਮੈਂ ਅਜ ਜੀਵਨ ਨਗਰ ਦੇ ਨਾਮਧਾਰੀ ਮਹਾ ਵਿਦਿਆਲਾ ਵਿਚ ਜ਼ਰੂਰ ਆਵਾਂ। ਵਿਦਿਆਰਥੀ ਆਪਣਾ ਲੰਗਰ ਆਪ ਕਰ ਰਹੇ ਹਨ। ਮੈਨੂੰ ਕੁਛ ਉਹਨਾਂ ਨੂੰ ਕਹਿਣਾ ਸੀ। ਸੋ ਮੈਂ ਗਿਆ ਅਤੇ ਅੱਧਾ ਘਟਾ ਬੱਚਿਆਂ ਨੂੰ ਬੀਬੇ ਤੇ ਸਊ ਬਣਨ ਬਾਰੇ ਕੁਝ ਗੱਲਾਂ ਦੱਸੀਆਂ।



ਹਵਨ ਕਰ ਰਹੇ ਸਿੰਘ ।



ਪਾਠਾਂ ਅਤੇ ਅਨੰਦ ਕਾਰਜਾਂ ਦੀ ਸੂਚੀ ਦੀ ਪੜਤਾਲ ਕਰ ਰਹੇ ਮਹੰਤ ਆਤਮਾ ਸਿੰਘ ਸਨਖਤਰਵੀ ਅਤੇ ਸੰਤ ਸਤਿਨਾਮ ਸਿੰਘ ।



ਇਥੋਂ ਪੁਸਤਕਾਂ, ਗੁਟਕੇ, ਅਖਬਾਰਾਂ, ਰਸਾਲੇ ਤਸਵੀਰਾਂ ਪ੍ਰਾਪਤ ਕਰੋ । ਦੀਵਾਨ ਦੇ ਬਾਹਰ ਭੁਪਿੰਦਰ ਸਿੰਘ ਭੁਰਜੀ ਦੀ ਦੇਖ ਰੇਖ ਵਿਚ ਲਗੇ ਪੁਸਤਕਾਂ ਦੇ ਸਟਾਲ ਦਾ ਦ੍ਰਿਸ਼ ।

ਹਫਤਾ ਭਰ ਅਤੁਟ ਤੇ ਅਮੁਕ ਲੰਗਰ ਦਿਨ ਰਾਤ ਤਿਆਰ ਹੁੰਦਾ ਰਿਹਾ ਅਤੇ ਵਰਤਦਾ ਰਿਹਾ ਜਿਥੇ ਹਰ ਰੋਜ਼ ਹਜ਼ਾਰਾਂ ਵਿਅਕਤੀਆਂ ਨੇ ਲੰਗਰ ਛਕਿਆ। (ਸਾਹਮਣੇ) ਬਚਿਆਂ ਤੇ ਬਜ਼ੁਰਗਾਂ ਵਾਸਤੇ ਦੁਧ ਦੇ ਭੰਡਾਰੇ ਅਤੇ (ਥੱਲੇ) ਲੰਗਰ ਲੈ ਕੇ ਜਾ ਰਹੇ ਲਾਂਗਰੀਆਂ ਦੀ ਲੰਮੀ ਕਤਾਰ।







ਪਾਠ ਮੁਕਾਬਲੇ ਵਿਚ ਇਸਤ੍ਰੀਆਂ ਨੇ ਵੀ ਭਾਗ ਲਿਆ। ਸਤਿਗੁਰੂ ਜੀ ਤੋਂ ਇਨਾਮ ਪ੍ਰਾਪਤ ਕਰ ਰਹੀ ਇਕ ਬੀਬੀ। ਮਾਈਕ ਤੇ ਸ੍ਰੀ ਪ੍ਰੀਤਮ ਸਿੰਘ ਕਵੀ ਜੇਤੂਆਂ ਦੇ ਨਾਮ ਅਨਾਊਂਸ ਕਰਦਿਆਂ।



ਮੇਲੇ ਦੇ ਮੁਖ ਪਰਬੰਧਕ : ਫੋਟੋਗਰਾਫਰ, ਅਨੰਦ ਕਾਰਜਾਂ ਦੇ ਨਿਰੀਖਅਕ ਅਤੇ ਹਾਕੀ ਟੀਮ ਦੇ ਉਸਰੀਏ ਠਾਕਰ ਦਲੀਪ ਸਿੰਘ ਜੀ, ਜਿਨਾਂ ਮੇਲੇ ਦੇ ਦਿਨਾਂ ਵਿਚ ਰਾਤ ਦਿਨ ਇਕ ਕਰ ਰਖਿਆ।



ਗੁਰੂ ਦੀ ਹੱਟੀ ਦੇ ਇੰਚਾਰਜ ਸੰਤ ਪਿਆਰਾ ਸਿੰਘ ਨਾਥ ਜੋ ਰਾਤ ਦਿਨ ਦੁਧ ਘਿਓ ਖੰਡ ਅਤੇ ਹੋਰ ਪਦਾਰਥ ਵਰਤਾਉਂਦੇ ਥੱਕਦੇ ਨਹੀਂ।



ਹਾਕੀ ਯੋਧਿਆਂ ਨੂੰ ਸਨਮਾਨ, ਨਾਮਧਾਰੀ ਹੋਲਾ ਮਹੱਲਾ ਰਾਣੀਆਂ ਦਾ ਇਕ ਵਿਸ਼ੇਸ਼ ਆਕਰਸ਼ਕ ਪ੍ਰੋਗਰਾਮ ਸੀ। ਭਾਰਤੀ ਉਲੰਪਿਕ ਐਸੋਸੀਏਸ਼ਨ ਦੇ ਉਸ ਵਕਤ ਦੇ ਪ੍ਰਧਾਨ, ਹਵਾਈ ਫੌਜ ਦੇ ਸਾਬਕਾ ਮੁਖੀ ਏਅਰ ਚੀਫ ਮਾਰਸ਼ਲ (ਰਿ:) ਸ੍ਰੀ ਓ. ਪੀ. ਮਹਿਰਾ ਦੁਆਰਾ ਸਤਿਗੁਰੂ ਜੀ ਦੀ ਹਜ਼ੂਰੀ ਵਿਚ, ਹਾਕੀ ਦੀ ਮਿਨੀ ਨੈਸ਼ਨਲ ਚੈਂਪੀਅਨਸ਼ਿਪ ਜਲੰਧਰ ਜਿਤਣ ਵਾਲੇ ਬਾਲ ਖਿਡਾਰੀਆਂ ਨੂੰ ਇਨਾਮਾਂ ਦਾ ਵਿਤਰਨ। ਐਚ. ਐਮ. ਟੀ ਦੀ ਘੜੀ ਤਾਂ ਹਰ ਖਿਲਾੜੀ ਨੇ ਪ੍ਰਾਪਤ ਕੀਤੀ।



ਮੇਲੇ ਦੀ ਨਿਰਵਿਘਨ ਸਮਾਪਤੀ ਤੇ ਗੌਰਵਮਈ ਤੱਸਲੀ ਅਤੇ ਨਿਮ੍ਰ ਸ਼ੁਕਰਾਨਾ। ਸਮਾਪਤੀ ਵਾਲੇ ਦਿਨ ਰਾਣੀਆਂ ਦੀ ਸੰਗਤ ਹਰ ਪ੍ਰਕਾਰ ਦੀ ਭੇਟਾ ਲੈ ਕੇ ਸਤਿਗੁਰੂ ਜੀ ਦੇ ਹਜ਼ੂਰ ਵਿਚ ਸਾਦਰ ਹਾਜ਼ਰ ਹੋਈ। ਸਭ ਤੋਂ ਵਡੀ ਪ੍ਰਾਪਤੀ? ਗੁਰੂ ਕੀਆਂ ਖੁਸ਼ੀਆਂ।

ਅੱਜ ਦਸਤਾਰਾਂ ਸੁਹਣੀ ਤਰਾਂ ਬੰਨ੍ਹਣ ਤੇ ਬੁਲ੍ਹ ਮੀਟ ਕੇ ਰਖਣ ਦੀ ਆਦਤ ਬਾਰੇ ਬਚਿਆਂ ਨੂੰ ਦ ਸਿਆ।

ਲੰਗਰ ਦਾ ਇਕ ਪ੍ਰਸ਼ਾਦਾ ਛਕ ਕੇ ਮਾ: ਅਮਰੀਕ ਸਿੰਘ ਨਾਲ ਆਪਣੇ ਕਮਰੇ ਵਿਚ ਆਇਆ ਤਾਂ ਏਥੇ ਸ੍ਰ. ਹਰਨਾਮ ਸਿੰਘ ਪਧਰੀ (ਨਕੋੜਾ) ਵਾਲੇ ਮਿਲ ਪਏ। ਇਹਨਾਂ ੧੯੨੯-੩੦ ਲਾਹੌਰ ਕਾਂਗਰਸ ਸਮੇਂ ਦੀਆਂ ਨਾਮਧਾਰੀਆਂ ਵਲੋਂ ਦਿਤੇ ਗਏ ਸਹਿਯੋਗ ਦੀਆ ਗੱਲਾਂ ਸੁਣਾਈਆਂ—ਬੜੀਆਂ ਵਾਕਫੀ ਭਰਪੂਰ।

### ੧੪ ਮਈ ੧੯੫੯
### ਜੀਵਨ ਨਗਰ

ਸੰਤ ਆਲਾ ਸਿੰਘ ਜੀ ਬਾਰੇ ਲੇਖ ਲਿਖਣ ਲਈ ਮਸਾਲਾ ਇਕੱਠਾ ਕਰਨ ਸੰਤ ਨਗਰ ਗਿਆ ਤਾਂ ਵੇਖਿਆ ਕਿ ਦਰੋਗਾ ਦੁੰਮਣ ਸਿੰਘ, ਅਤੇ ਉਸਦਾ ਸਾਮਾਨ ਲੈਕੇ ਗੁਰਦਿਆਲ ਸਿੰਘ ਨਿੱਕਾ ਦਾਰੋਗਾ ਜਾ ਰਹੇ ਸਨ। ਸਵਰਨ ਸਿੰਘ ਲਾਂਗਰੀ ਵੀ ਆਪਣਾ ਸਾਮਾਨ ਚੁਕੀ ਜਾ ਰਿਹਾ ਸੀ। ਦਰੋਗਾ ਜੀ ਤੇ ਸਵਰਨ ਸਿੰਘ ਨੇ ਭੈਣੀ ਸਾਹਿਬ ਜਾਣਾਂ ਸੀ। ਮੈਂ ਸੰਤ ਨਗਰ ਜਾਕੇ ਬਾਬਾ ਫਰੀਦ ਜੀ, ਸੂਬਾ ਵਰਿਆਮ ਸਿੰਘ ਜੀ ਅਤੇ ਸੰਤ ਵਹਿਮੀ ਜੀ ਨੂੰ ਮਿਲ ਕੇ ਸੰਤ ਆਲਾ ਸਿੰਘ ਜੀ ਬਾਬਤ ਕੁਝ ਨੋਟ ਲਏ।

੪ ਵਜੇ, ਲਉਂਦੇ ਪਹਿਰ ਬੜੀ ਹਨੇਰੀ ਆਈ, ਫਿਰ ਕੁਝ ਛਿੱਟਾਂ ਮੀਂਹ ਦੀਆਂ ਵੀ ਪਈਆਂ।

### ੧੫ ਮਈ ੧੯੫੯
### ਜੀਵਨ ਨਗਰ

ਰਾਤੀਂ ਢਾਈ ਵਜੇ ਬਾਬਾ ਜੀ ਵਡੇ ਭੈਣੀ ਸਾਹਿਬ ਤੋਂ ਆਏ। ਸਵੇਰੇ ਬਾਬਾ ਜੀ ਨੂੰ ਮਿਲ ਕੇ ਸਤਿਗੁਰਾਂ ਦੀ ਸੁਖ ਸਾਂਦ ਜਾਣੀ। ਉਹ ਅਜੇ ਭੈਣੀ ਸਾਹਿਬ ਹੀ ਹਨ। ਸੰਤ ਨਗਰੀਆਂ ਦਾ ਖਿਆਲ ਸੀ ਕਿ ਸਤਿਗੁਰੂ ਜੀ ਛੇਤੀ ਹੀ ਸੰਤ ਆਲਾ ਸਿੰਘ ਜੀ ਦੇ 'ਕੁਆਣ' ਬਾਬਤ ਆਉਣਗੇ। ਪਰ ਸਤਿਗੁਰਾਂ ਨੇ, ਖਬਰ ਮਿਲਣ ਵਾਲੇ ਦਿਨ, ਸਾਰੇ ਹੀ ਆਉਣ-ਜਾਣ ਵਾਲੇ ਲੋਕਾਂ ਨਾਲ ਰੰਜ ਦਾ ਅਜ਼ਹਾਰ ਕੀਤਾ। ਬਾਬਾ ਜੀ ਹਥੀਂ ਉਹਨਾਂ ਸੁਨੇਹਾ ਭੇਜਿਆ ਹੈ ਕਿ ਪਿੰਡ ਵਾਲੇ ਭੋਗ ਪਾ ਲੈਣ—ਮੇਲਾ, ਸਾਡੇ ਆਉਣ ਤੇ ਸਾਡੀ ਮਰਜ਼ੀ ਮੁਤਾਬਕ ਹੀ ਕੀਤਾ ਜਾਇਗਾ।

ਬਾਬਾ ਜੀ ਸੰਤ ਨਗਰ ਜਾਣ ਲਗੇ ਮੈਨੂੰ ਵੀ ਨਾਲ ਹੀ ਜੀਪ ਤੇ ਲੈ ਗਏ ਅਤੇ ਪੌਣਾ ਘੰਟਾ ਓਥੇ ਰਹੇ।

### ੧੬ ਮਈ ੧੯੫੯
### ਜੀਵਨ ਨਗਰ

ਅੰਮ੍ਰਿਤ ਵੇਲੇ, ੩ ਵਜੇ ਕਰੀਬ ਲੋਹੜੇ ਦੀ ਹਨੇਰੀ ਆਈ ਜੁ ਦਿਨ ਚੜਨ ਤਕ ਰਹੀ।

ਸਵੇਰੇ ਇਕ ਵਾਰ ਬਾਬਾ ਜੀ ਦੇ ਦਰਸ਼ਨ ਕੀਤੇ। ਦੁਧ ਲਈ ਆਉਂਦੇ ਨੂੰ ਵੇਖਕੇ ਬਾਬਾ ਜਗਜੀਤ ਸਿੰਘ ਜੀ ਨ ਹਸਦਿਆਂ ਹਸਦਿਆਂ ਕਿਹਾ 'ਲਾ ਦਿਆਂ ਨਜ਼ਰ ?' ਤੇ ਮਖੌਲ ਨਾਲ ਅੱਖਾਂ ਚੌੜੀਆਂ ਕਰਕੇ ਵੇਖਿਆ।

ਬਾਬਾ ਜੀ ਵਡੇ ੧੧ - ੩੦ ਵਜੇ ਮੇਰੇ ਪਾਸ ਆਏ। ਮੇਰੇ ਕਮਰੇ ਵਿਚ ਸੰਤ ਵਹਿਮੀ ਜੀ ਵੀ ਸਨ। ਉਹਨਾਂ ਨੇ ਬਾਬਾ ਜੀ ਤੋਂ ਭੈਣੀ ਸਾਹਿਬ ਬਾਬਤ ਕੁਝ ਜਾਣਕਾਰੀ ਲਈ।

ਬਾਬਾ ਜੀ ਨੇ ਦਸਿਆ ਕਿ ਉਹਨਾਂ ਪ੍ਰੋਗਰਾਮ ਬਣਾ-ਇਆ ਹੈ ਕਿ ਉਹ ੧੨ ਤੋਂ ੪ ਵਜੇ ਤਕ ਆਪਣੇ ਕਮਰੇ ਵਿਚ ਹੀ ਰਹਿਣਗੇ, ਸੌਣਗੇ, ਬਹਿਣਗੇ ਤੇ ਕਿਸੇ ਨਾਲ ਵੀ ਗੱਲ ਬਾਤ ਨਹੀਂ ਕਰਨਗੇ, ੧੨ ਵਜੇ ਆਪ ਚਲੇ ਗਏ।

ਸੰਤ ਫਰੀਦ ਜੀ ਨੇ ਅੱਜ ਉਚੇਚ ਨਾਲ ਦਸਿਆ ਕਿ ਸੰਤ ਆਲਾ ਸਿੰਘ ਜੀ ਸਰਸੇ ਦਵਾ ਦਾਰੂ ਨੂੰ ਮੁਖ ਰਖ ਕੇ ਕੇ ਨਹੀਂ ਸਨ ਗਏ ਉਥੋਂ ਇਕ ਪਰਵਾਰ (ਸੰਤ ਰੌਣਕ ਸਿੰਘ ਲਾਧੂ ਕੀ) ਨਾਲ ਗੋਕਾ ਦੁਧ ਪੀਣ ਦਾ ਇਕਰਾਰ ਸੀ, ਏਸ ਲਈ ਬਚਿਰ 'ਚੜ੍ਹਨ' ਤੋਂ ਪਹਿਲੋਂ ਗਏ ਸਨ।

(ਚਲਦਾ)

ਮਰਾਠੀ ਕਹਾਣੀ—

# ਕਾਲਪਨਿਕ ਸੱਚ

ਸ਼ੈਲਾ ਬੇਲੇ

ਕਿਸਦੇ ਮੂੰਹੋਂ ਸੁਣਿਆ ਸੀ ਇਹ ਨਾਂ, ਕੁਝ ਚੰਗੀ ਤਰ੍ਹਾਂ ਯਾਦ ਨਹੀਂ ਸੀ ਆ ਰਿਹਾ। ਪਰ ਸੁਣਿਆ ਜ਼ਰੂਰ ਸੀ, ਤੇ ਸੁਣਿਆ ਵੀ ਲੋਕਲ ਟਰੇਨ ਵਿਚ ਸਫਰ ਕਰਦਿਆਂ ਸੀ।

ਖੜ ਖੜ ਕਰਦੀ ਗੱਡੀ ਦੀ ਆਵਾਜ਼ ਵਿਚ ਕੋਈ ਕਿਸੇ ਨੂੰ ਕਹਿ ਰਿਹਾ ਸੀ 'ਤੈਨੂੰ ਪਤਾ ? ਵਿਸ਼ੇਸ਼ ਵਰਮਾ ਅਮਰੀਕਾ ਚਲਾ ਗਿਆ।'

ਅੱਛਾ ?...ਹਾਂ, ਸੁਣਿਆ ਤੇ ਸੀ ਕਿ ਉਹ ਈ. ਸੀ. ਐਫ. ਐਮ. ਜੀ. ਲਈ ਅਪੀਅਰ ਹੋਇਆ ਹੈ।

ਬੋਲਣ ਵਾਲਿਆਂ ਦੀ ਆਵਾਜ਼ ਕੁਝ ਜਾਣੀ ਪਛਾਣੀ ਜਿਹੀ ਲਗੀ, ਇਸ ਲਈ ਉਹਨਾ ਦੇ ਚੇਹਰੇ ਦੇਖਣ ਲਈ ਉਸ ਨੇ ਪਿਛੇ ਨੂੰ ਮੁੜ ਕੇ ਦੇਖਿਆ। ਪਰ ਗੱਡੀ ਵਿਚ ਏਨੀ ਭੀੜ ਸੀ ਕਿ ਉਸ ਨੂੰ ਚੰਗੀ ਤਰ੍ਹਾਂ ਵਿਖਾਈ ਨਾ ਦਿੱਤਾ।

ਦੋ ਤਿੰਨ ਸਾਲਾਂ ਤੋਂ ਉਸ ਦੇ ਵਿਆਹ ਦੀ ਗੱਲ-ਬਾਤ ਚਲ ਰਹੀ ਸੀ, ਪਰ ਅਜੇ ਤਕ ਗੱਲ ਕਿਤੇ ਪੱਕੀ ਨਹੀਂ ਸੀ ਹੋ ਰਹੀ। ਇਸ ਲਈ ਨੌਕਰੀ ਦਾ ਮਨ ਬਣਾ ਕੇ ਉਹ ਬੰਬਈ ਆ ਗਈ। ਪਰ ਨੌਕਰੀ ਵੀ ਨਹੀਂ ਸੀ ਮਿਲ ਰਹੀ। ਪਰ ਕੁਝ ਨਾ ਕੁਝ ਕਰਨਾ ਤੇ ਜ਼ਰੂਰ ਸੀ। ਇਸ ਲਈ ਉਹਨੇ ਮਾਂਟੇਸਰੀ ਕੋਰਸ ਵੀ ਕਰ ਲਿਆ। ਇਸ ਤੋਂ ਬਾਅਦ ਅਧਿਆਪਕਾਂ ਦੀ ਨੌਕਰੀ ਦੀ ਤਲਾਸ਼ ਸੁਭਾਵਕ ਵੀ ਸੀ।

ਏਸੇ ਤਰ੍ਹਾਂ ਦੀ ਹੀ ਇਕ ਸਵੇਰ ਸੀ, ਉਹ ਬਾਂਦਰਾ ਦੇ ਇਕ ਸਕੂਲ ਵਿਚ ਇੰਟਰਵਿਊ ਲਈ ਜਾ ਰਹੀ ਸੀ ਤੇ ਲੋਕਲ ਵਿਚ ਇਹ ਨਾਂ ਉਸ ਦੇ ਕੰਨਾਂ ਵਿਚ ਪਿਆ ਸੀ।

ਉਂਜ ਤੇ ਉਸ ਨੇ ਉਡਦਾ ਉਡਦਾ ਸੁਣਿਆ ਸੀ, ਪਰ ਯਾਦ ਚੰਗੀ ਤਰ੍ਹਾਂ ਰਹਿ ਗਿਆ। ਇਕ ਤੇ 'ਵਿਸ਼ੇਸ਼' ਇਹ ਨਾਂ ਹੀ ਉਸ ਨੇ ਪਹਿਲੀ ਵਾਰ ਸੁਣਿਆ ਸੀ ਅਤੇ ਵਿਸ਼ੇਸ਼ ਵਰਮਾ ਦੇ ਉਚਾਰਨ ਦੇ ਨਾਲ ਨਾਲ ਇਕ ਵਖਰੀ ਹੀ ਕਿਸਮ ਦਾ ਵਿਅਕਤਤਵ ਉਸ ਦੀਆਂ ਅੱਖਾਂ ਦੇ ਸਾਹਮਣੇ ਖੜਾ ਹੋ ਗਿਆ। ਉਚਾ, ਗੋਰਾ, ਹੋਠਾਂ ਤੇ ਪਤਲੀਆਂ ਮੁਛਾਂ, ਘੁੰਗਰਾਲੇ ਵਾਲ, ਇਕਹਿਰਾ ਬਦਨ, ਕਾਲੀਆਂ ਅੱਖਾਂ, ਸਫੇਦ ਪੈਂਟ ਤੇ ਕਾਲਾ ਬਲੇਜ਼ਰ। ਉਸ ਬਾਂਦਰਾਂ ਦੇ ਸਕੂਲ ਵਿਚ ਇੰਟਰਵਿਊ ਰਸਮੀ ਹੀ ਸੀ। ਆਖਿਰ, ਚਚੇਰੇ ਭਰਾ ਦੀ ਸਿਫ਼ਾਰਸ਼ ਵੀ ਸੀ।

'ਸਾਨੂੰ ਕੇ. ਜੀ. ਕਲਾਸਾਂ ਲਈ ਟੀਚਰਜ਼ ਦੀ ਜ਼ਰੂਰਤ ਹੈ—ਕੋਸ਼ਸ਼ ਇਹ ਹੈ ਕਿ ਟੀਚਰਜ਼ ਮੈਰਿਡ ਹੋਣ। ਸਾਡਾ ਤਜਰਬਾ ਹੈ ਕਿ ਸ਼ਾਦੀ ਸ਼ੁਦਾ ਔਰਤਾਂ ਛੋਟੇ ਬਚਿਆਂ ਨੂੰ ਚੰਗੀ ਤਰ੍ਹਾਂ ਸਮਝ ਸਕਦੀਆਂ ਹਨ।" ਇੰਟਰਵਿਊ ਲੈਣ ਵਾਲੀ ਔਰਤ ਕਹਿ ਰਹੀ ਸੀ।

ਪਲ ਭਰ ਲਈ ਤੇ ਉਹ ਸੋਚ ਵਿਚ ਪੈ ਗਈ, ਕਿ ਹੁਣ ਕੀ ਕਹੇ। ਇਸ ਤੋਂ ਪਹਿਲਾਂ ਕਿ ਉਹ ਔਰਤ ਹੋਰ ਕੁਝ ਕਹੇ, ਉਹਨੇ ਝਟ ਕਹਿ ਦਿਤਾ, 'ਵੈਸੇ ਤੇ ਮੇਰੀ ਸ਼ਾਦੀ ਤਹਿ ਹੋ ਚੁਕੀ ਹੈ। ਬਸ ਛੇ ਮਹੀਨਿਆਂ ਦੇ ਵਿਚ ਵਿਚ ਹੋ ਜਾਏਗੀ।

ਵਿਸ਼ੇਸ਼ ਵਰਮਾ...। ਹੌਲੀ ਹੌਲੀ, ਦਿਲ ਹੀ ਦਿਲ ਵਿਚ ਇਸ ਨਾਂ ਨਾਲ ਖੇਡਣ ਦੀ ਉਸ ਤੇ ਧੁੰਨ ਸਵਾਰ ਹੋ ਗਈ। ਇਕ ਵਾਰੀ ਚਾਚੇ ਦੀ ਭੈਣ ਦੇ ਮੁੰਡੇ ਦਾ ਨਾਮਕਰਣ ਹੋਇਆ। ਸਾਰੇ ਨਾਂ ਸੁਝਾਨ ਲਗੇ। ਉਹਨੇ ਕਿਹਾ, 'ਮੁੰਡੇ ਦਾ ਨਾਂ ਰਖੋ—ਵਿਸ਼ੇਸ਼...' ਸੁਣ ਕੇ ਸਾਰੇ ਹਸਣ ਲਗੇ। ਅਜੀਬ ਨਾਂ ਏ!

ਈ. ਸੀ. ਐਫ. ਐਮ. ਜੀ. ਲਈ ਅਪੀਅਰ ਹੋਇਆ ਸੀ। ਇਹਦਾ ਮਤਲਬ ਡਾਕਟਰ ਤੇ ਜ਼ਰੂਰ ਈ ਹੋਏਗਾ।

ਇਕ ਵਾਰ ਟੀਚਰਜ਼ ਰੂਮ ਵਿਚ ਚਾਹ ਪੀਂਦਿਆਂ ਕਿਸੇ ਟੀਚਰ ਨੇ ਪੁਛਿਆ 'ਬਈ, ਆਪਣੇ ਹੋਣ ਵਾਲੇ ਪਤੀ ਦਾ ਨਾਂ ਤੇ ਦਸ ?"

ਪਲ ਭਰ ਲਈ ਉਹ ਪਰੇਸ਼ਾਨ ਹੋ ਗਈ ਕਿ ਕੀ ਜਵਾਬ ਦਏ। ਫਿਰ ਝਟ ਕਹਿ ਦਿਤਾ 'ਵਿਸ਼ੇਸ਼ ਵਰਮਾ।'

ਸੁਨਣ ਵਾਲਿਆਂ ਦੀ ਉਤਸੁਕਤਾ ਹੋਰ ਵਧ ਗਈ। 'ਨਾਂ ਤੇ ਬੜਾ ਨਿਰਾਲਾ ਏ! ਕਰਦੇ ਕੀ ਨੇ ?'

ਡਾਕਟਰ ਨੇ' ਹੁਨ ਉਹ ਵਿਸ਼ਵਾਸ਼ ਨਾਲ ਕਹਿਣ ਲਗ ਪਈ, 'ਅਮਰੀਕਾ ਵਿਚ ਰਹਿੰਦੇ ਨੇ ਅਜਕਲ।'

ਬਸ ਫਿਰ ਕੀ ਸੀ! ਦੂਸਰੇ ਦਿਨ ਸਕੂਲ ਵਿਚ ਇਸੇ ਗਲ ਦੀ ਚਰਚਾ ਸੀ—ਦੇਖਣ ਨੂੰ ਬੁਧੂ ਜਿਹੀ ਲਗਦੀ ਏ, ਪਰ ਪਤੀ ਏ ਵੱਨ ਲਭ ਲਿਆ ਸੂ।

'ਕਿਉਂ ਨਹੀਂ ਮਿਲੇਗਾ!' ਹੈਡਮਿਸਟਰੇਸ ਬੜੇ ਪਿਆਰ ਨਾਲ ਕਹਿ ਰਹੀ ਸੀ 'ਵਿਹਾਰ ਵਿਚ ਏਨੀ ਸਪਸ਼ਟ ਅਤੇ ਦੂਸਰਿਆਂ ਨਾਲ ਵਰਤਾ ਏਨਾ ਸਾਫ਼ ਅਤੇ ਮਾਂਟੇਸਰੀ ਦੀ ਕਲਾਸ ਕਿੰਨੀ ਐਫੀਸ਼ੈਂਟਲੀ ਚਲਾ ਰਹੀ ਏ, ਬੱਚੇ ਨੂੰ ਭਾਵੇਂ ਰੋਣ ਦੀ ਕਿੰਨੀ ਆਦਤ ਹੋਵੇ, ਇਸ ਦੀ ਕਲਾਸ ਵਿਚ ਆ ਕੇ ਉਹਦਾ ਦਿਲ ਲਗ ਜਾਂਦੇ। ਬਈ ਕੁਝ ਵੀ ਆਖੋ, ਵਿਹਾਰੀ ਦੁਨੀਆਂ ਵਿਚ ਰੂਪ ਦਾ ਮਹੱਤਵ ਗੌਣ ਏ।

ਆਲੇ ਦੁਆਲੇ ਹੋ ਰਹੀ ਚਰਚਾ ਸੁਣੀ ਅਤੇ ਉਹ ਮਿਲ ਹੀ ਦਿਲ ਵਿਚ ਘਬਰਾ ਗਈ। ਪਰ ਫਿਰ ਉਸ ਨੂੰ ਮਹਿਸੂਸ ਹੋਣ ਲਗਾ, ਸਾਰਿਆਂ ਨੇ ਉਸਨੂੰ ਵੇਖਨ ਦਾ ਢੰਗ ਹੀ ਬਦਲ ਗਿਆ ਹੈ। ਜਦੋਂ ਵੀ ਕੋਈ ਉਹਦੇ ਨਾਲ ਕਰਦਾ, ਵਿਸ਼ੇਸ਼ ਵਰਮਾ ਦਾ ਜ਼ਿਕਰ ਕਰਦਾ। ਹੌਲੀ ਹੌਲੀ ਉਹਨੂੰ ਇਸ ਗਲ ਦੀ ਆਦਤ ਹੋ ਗਈ। ਵਿਸ਼ੇਸ਼ ਵਰਮਾ ਬਾਰੇ ਉਹ ਬੜੀ ਸਹਿਜਤਾ ਗਲ ਕਰਨ ਲਗ ਪਈ।

ਪਹਿਲਾਂ ਪਹਿਲਾਂ ਉਹਨੂੰ ਆਪਣਾ ਬੋਲਣ ਦਾ ਤਰੀਕਾ ਬਨਾਵਟੀ ਲਗਦਾ ਸੀ ਅਤੇ ਉਹ ਸੋਚ ਸੋਚ ਕੇ ਗਲ ਕਰਦੀ। ਪਰ ਫੇਰ ਫੇਰ ਹੌਲੀ ਹੌਲੀ ਉਹਨੂੰ ਇਸ ਦੀ ਆਦਤ ਹੋ ਗਈ ਅਤੇ ਵਿਸ਼ੇਸ਼ ਵਰਮਾ ਉਹਦੇ ਜੀਵਨ ਦਾ ਇਕ ਹਿੱਸਾ ਬਣ ਗਿਆ।

'ਕੀ ਗਲ ਐ, ਅਜ ਬੜੀ ਮੂਡ ਵਿਚ ਏਂ', ਲਗਦੇ ਵਿਸ਼ੇਸ਼ ਵਰਮਾ ਦਾ ਖਤ ਆਇਆ ਏ।'

'ਵਿਸ਼ੇਸ਼ ਨੂੰ ਨੀਲਾ ਰੰਗ ਬੜਾ ਪਸੰਦ ਏ।'

'ਵਿਸ਼ੇਸ਼ ਨੂੰ ਬਾਰਡਰ ਵਾਲੀ ਪ੍ਰਿੰਟਡ ਸਾੜ੍ਹੀ ਬੜੀ ਪਸੰਦ ਏ।'

ਸਾਰੀ ਗਲ ਬਾਤ ਹੀ ਬੜੀ ਅਨੰਦਮਈ ਹੋਣ ਲਗ ਪਈ। ਇਸ ਨੂੰ ਕਹਿੰਦੇ ਨੇ ਨਾਂ—ਮੇਕਬਿਲੀਵ, (ਕਾਲਪਨਿਕ ਸੱਚ)।

ਅਚਾਨਕ ਇਕ ਦਿਨ ਪਿਤਾ ਜੀ ਦਾ ਖਤ ਆ ਧਮਕਿਆ—ਬਹੁਤ ਹੋ ਗਈ ਏ ਬੰਬਈ ਦੀ ਨੌਕਰੀ। ਘਰ ਮਾਂ ਬੀਮਾਰ ਪਈ ਏ। ਭੈਣ ਭਰਾਵਾਂ ਦਾ ਬੁਰਾ ਹਾਲ ਏ, ਇਸ ਵਾਸਤੇ ਬੰਬਈ ਦੀ ਨੌਕਰੀ ਛਡ ਕੇ ਘਰ ਜਾ ਅਤੇ ਇਥੇ ਦੀ ਨਗਰਪਾਲਿਕਾ ਵਿਚ ਜਿਹੜੀ ਨੌਕਰੀ ਦੇਖੀ ਏ, ਉਹੀ ਆ ਕੇ ਕਰ ਲੈ।

ਉਸ ਨੇ ਹੈਡਮਿਸਟਰੇਸ ਦੀ ਮੇਜ਼ ਤੇ ਝਟ ਪਟ ਤਿਆਗ ਪੱਤਰ ਲਿਆ ਰਖਿਆ।

'ਵਿਸ਼ੇਸ਼ ਵਰਮਾ ਅਮਰੀਕਾ ਵਿਚ ਹੀ ਸੇਟਲ ਹੋ ਰਹੇ ਨੇ। ਇਥੇ ਆਉਣ ਲਈ ਉਹਨਾਂ ਨੂੰ ਛੁਟੀ ਨਹੀਂ ਮਿਲ ਰਸੀ। ਸ਼ਾਦੀ ਦੀ ਰਸਮ ਉਥੇ ਈ ਆ ਕੇ ਪੂਰੀ ਕਰਨੀ ਪਵੇਗੀ। ਇਸੇ ਮਹੀਨੇ ਅਮਰੀਕਾ ਜਾਣਾ ਪੈਣਾ।'

ਅਤੇ ਫਿਰ ਸੈਂਡ-ਆਫ ਦੀ ਧੂਮ ਧਾਮ—ਕੋਕਾ ਕੋਲਾ, ਬੇਵਰਜ, ਕੇਕਸ, ਬੁਕੇ, ਵੈਡਿੰਗ ਪ੍ਰੇਜ਼ੈਂਟਸ—ਸ਼ਿਫਾਨ ਦੀ ਸਾੜ੍ਹੀ...ਫੁਲ ਅਤੇ ਫੁਲਾਂ ਦੀਆਂ ਪੱਤੀਆਂ।

'ਬਈ ਅਮਰੀਕਾ ਵਿਚ ਸਾਨੂੰ ਯਾਦ ਵੀ ਰਖੀਂ, ਕਦੀ-ਕਦੀ ਚਿਠੀ ਵੀ ਲਿਖ ਦਿਆ ਕਰੀਂ।'

'ਜ਼ਰੂਰ-ਜ਼ਰੂਰ! ਤੁਸੀਂ ਸਾਰਿਆਂ ਨੇ ਮੈਨੂੰ ਇਥੇ ਏਨੀ ਖੁਸ਼ੀ ਦਿਤੀ ਏ, ਏਨਾ ਸੁਖ ਦਿਤਾ ਏ, ਜਿਹੜਾ ਮੈਨੂੰ ਜੀਵਨ ਵਿਚ ਕਦੀ ਨਹੀਂ ਮਿਲਿਆ।

'ਨਹੀਂ, ਨਹੀਂ, ਤੁਸੀਂ ਤੇ...ਗਲਾਂ ਕਰਦੇ ਕਰਦੇ ਹੈਡਮਿਸਟਰੇਸ ਆਪ ਗੇਟ ਤਕ ਵਿਦਾ ਕਰਨ ਆਈ।

'ਬੈਸਟ ਵਿਸ਼ਜ਼ ਟੂ. ਯੂ. ਐਂਡ ਮਿਸਟਰ ਵਰਮਾ...'

ਗੇਟ ਤੇ ਇਕ ਨੌਜਵਾਨ ਇਧਰ ਉਧਰ ਚੱਕਰ ਕਟ ਰਿਹਾ ਸੀ, ਸੂਟ ਬੂਟ, ਟਾਈ ਲਾਈ ਹੋਈ।

ਯੈਸ, ਕਿਹਨੂੰ ਮਿਲਣਾ ਤੁਸੀਂ?'

'ਮੈਨੂੰ...ਇਥੋਂ ਦੇ ਵਿਜ਼ਿਟਿੰਗ ਆਵਰਜ਼ ਦਾ ਪਤਾ ਨਹੀਂ...ਵੈਸੇ ਮੈਂ ਹੈਡਮਿਸਟਰੇਸ ਨੂੰ ਮਿਲਣੈ।'

'ਜੀ, ਮੈ ਹੀ ਹੈਡਮਿਸਟਰੇਸ ਹਾਂ, ਦਸੋ ਕੀ ਕੰਮ ਹੈ?'

'ਮੈਨੂੰ ਕੇ. ਜੀ ਕਲਾਸ ਵਿਚ ਦਾਖਲੇ ਵਾਸਤੇ ਜਾਣਕਾਰੀ ਚਾਹੀਦੀ ਏ, ਆਪਣੀ ਲੜਕੀ ਵਾਸਤੇ ਆਈ ਹੈਵ ਜਸਟ ਕਮ ਫਰਾਮ ਸਟੇਟਸ। (ਮੈਂ ਹੁਣੇ ਹੀ ਅਮਰੀਕਾ ਤੋਂ ਆਇਆ ਹਾਂ)...ਅਜੇ ਕੁਝ ਹੀ ਦਿਨ ਹੋਏ ਨੇ, ਅਮਰੀਕਾ ਤੋਂ ਆਇਆ।'

'ਤੁਸੀਂ ਆਪਣਾ ਨਾਂ ਨਹੀਂ ਦਸਿਆ?'

'ਜੀ...ਵਿਸ਼ੇਸ਼ ਵਰਮਾ...ਡਾ: ਵਿਸ਼ੇਸ਼ ਵਰਮਾ...'

ਸੱਚਾਈ ਦਾ ਸਾਹਮਣਾ ਕਰ ਰਹੇ ਸਨ ਦੋ ਬਿੰਦੂ—ਇਕ ਸੁੰਗੜਦਾ ਹੋਇਆ, ਇਕ ਫੈਲਦਾ ਹੋਇਆ।

ਕਹਾਣੀ—

# ਸੀਸ ਭੇਟ

**ਜਸਵੰਤ ਸਿੰਘ ਵਿਰਦੀ**

ਇਹ ਮਹਾਨ ਫਤਹਿ ਮਗਰਲੇ ਦਿਨਾਂ ਦੀ ਗੱਲ ਹੈ।

ਕੁਝ ਲੋਕ ਗੁਰੂ ਸਾਹਿਬ ਕੋਲ ਆਏ ਕਿ ਉਨ੍ਹਾਂ ਦੇ ਨਾਂ ਵੀ ਆਜ਼ਾਦੀ ਖਾਤਿਰ ਸੰਘਰਸ਼ ਕਰਨ ਵਾਲੇ ਲੋਕਾਂ ਵਿਚ ਸ਼ਾਮਿਲ ਕਰ ਲਏ ਜਾਣ।

ਅਜ ਤੋਂ ਪਹਿਲਾਂ ਗੁਰੂ ਸਾਹਿਬ ਨੇ ਉਨ੍ਹਾਂ ਦੀ ਸ਼ਕਲ ਵੀ ਨਹੀਂ ਸੀ ਵੇਖੀ, ਪਰ ਫੇਰ ਵੀ ਉਨ੍ਹਾਂ ਨੇ ਕੁਝ ਕਿਹਾ ਨਹੀਂ ਅਤੇ ਕੇਵਲ ਮੁਸਕਰਾਏ। ਪਰ ਪੰਜਾਂ ਪਿਆਰਿਆਂ ਵਿਚੋਂ ਇਕ ਨੇ ਕਿਹਾ, 'ਜਦੋਂ ਦੇਸ਼ ਦੀ, ਲੋਕਾਂ ਦੀ ਸੁਤੰਤ੍ਰਤਾ ਖਾਤਿਰ ਲੜਾਈ ਹੋ ਰਹੀ ਸੀ, ਤਦ ਤੁਸੀਂ ਕਿਥੇ ਸਉ।'

'ਅਸੀਂ ਇਥੇ ਹੀ ਸਾਂ ਹਜ਼ੂਰ।' ਉਨ੍ਹਾਂ ਨੇ ਗੁਰੂ ਸਾਹਿਬ ਵਲ ਤਕ ਕੇ ਕਿਹਾ—'ਗੁਰੂ ਸਾਹਿਬ ਦੇ ਚਰਣਾਂ ਵਿਚ ਹੀ।'

'ਪਰ ਜਦੋਂ ਸੀਸ ਭੇਟ ਕਰਨ ਦੀ ਵਾਰੀ ਸੀ ਤਾਂ ਤੁਸੀਂ ਕਿਤੇ ਨਜ਼ਰ ਹੀ ਨਹੀਂ ਆਏ।'

ਉਹ ਲੋਕ ਚੁਪ ਰਹੇ। ਗੁਰੂ ਸਾਹਿਬ ਫੇਰ ਉਨ੍ਹਾਂ ਨੂੰ ਤਕ ਕੇ ਮੁਸਕਰਾਏ, ਪਰ ਪੰਜਾਂ ਪਿਆਰਿਆਂ ਨੇ ਇਕ ਅਵਾਜ਼ ਹੋ ਕੇ—'ਬੋਲੋ!

ਸੀਸ ਭੇਟ ਵੇਲੇ ਤੁਸੀਂ ਕਿਥੇ ਸਉ?'

'ਹਜ਼ੂਰ ਅਸੀਂ ਇਥੇ ਹੀ ਸਾਂ!'

'ਫੇਰ ਸੀਸ ਕਿਉਂ ਨਹੀਂ ਭੇਟ ਕੀਤੇ?'

'ਜੀ, ਸਾਡੇ ਕੋਲ ਸੀਸ ਹੀ ਨਹੀਂ ਸੀ!'

'ਕੀ ਕਿਹਾ...?

'ਹਾਂ ਜੀ, ਠੀਕ...'

ਹਰ ਪਾਸੇ ਖਾਮੋਸ਼ੀ ਫੈਲ ਗਈ।

ਉਨ੍ਹਾਂ ਵਿਚੋਂ ਇਕ ਬੋਲਿਆ—'ਜੀ, ਮੈਂ ਤਾਂ ਸਰਕਾਰੀ ਕਰਮਚਾਰੀ ਹਾਂ ਅਤੇ ਮੇਰਾ ਸੀਸ ਤਾਂ ਅਫ਼ਸਰ ਦੇ ਪੈਰਾਂ ਵਿਚ ਪਿਆ ਸੀ।'

ਗੁਰੂ ਸਾਹਿਬ ਦੇ ਚਿਹਰੇ ਉਤੇ ਤਨਾਉ ਆ ਗਿਆ। ਉਨ੍ਹਾਂ ਦੇ ਚਿਹਰੇ ਦਾ ਭਾਵ ਜਾਣ ਕੇ ਇਕ ਪਿਆਰੇ ਨੇ ਕਿਹਾ—'ਕਿਉਂ? ਸੀਸ ਅਫਸਰਾਂ ਦੇ ਪੈਰਾਂ ਤੇ ਰੱਖਣ ਵਾਲੀ ਵਸਤੂ ਹੈ?'

'ਜੀ ਨੌਕਰੀ?'

'ਨੌਕਰੀ ਦਾ ਇਹ ਮਤਲਬ ਹੈ ਕਿ ਅਨਮੋਲ ਵਸਤੂ ਸੀਸ ਹੀ ਪੈਰਾਂ 'ਚ ਰਖ ਦਿਉ?'

ਇਕ ਹੋਰ ਬੰਦੇ ਨੇ ਕਿਹਾ—'ਜੀ, ਮੈਥੋਂ ਵੀ ਇਹੋ ਹੀ ਗੁਸਤਾਖੀ ਹੋਈ ਹੈ।'

ਇਕ ਹੋਰ ਬੰਦੇ ਦਾ ਸਿਰ ਸਿੱਧਾ ਹੀ ਨਹੀਂ ਸੀ ਹੋ ਰਿਹਾ। ਜਦੋਂ ਉਸ ਨੂੰ ਕਾਰਨ ਪੁਛਿਆ ਗਿਆ ਤਾਂ ਉਹ ਬੋਲਿਆ—'ਹਜ਼ੂਰ! ਮੇਰਾ ਭਰਾ ਕੋਤਵਾਲ ਸੀ ਤੇ ਮੇਰਾ ਸਿਰ ਹੁਣ ਤਕ ਉਸ ਦੀ ਅਰਦਲ 'ਚ ਝੁਕਿਆ ਰਿਹਾ ਹੈ!'

'ਕੋਤਵਾਲ ਲੋਕਾਂ ਦੇ ਸਨਮਾਨ ਦੀ ਸੁਰਖਿਆ ਕਰਨ ਲਈ ਹੈ ਕਿ ਉਨ੍ਹਾਂ ਨੂੰ ਤਬਾਹ ਕਰਨ ਲਈ?'

'ਜੀ, ਪਤਾ ਨਹੀਂ!

'ਪਤਾ ਕਿਉਂ ਨਹੀਂ? ਲੋਕਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਸਰਕਾਰੀ ਅਧਿਕਾਰੀ ਉਨ੍ਹਾਂ ਦੀ ਸੁਰਖਿਆ ਲਈ ਨੇ...'

'ਪਰ ਹਜ਼ੂਰ! ਸਾਡਾ ਸੂਬੇਦਾਰ ਤਾਂ ਹਰੇਕ ਘਰੋਂ ਸੋਹਣੀ ਧੀ ਭੈਣ ਨੂੰ ਲੈ ਜਾਂਦਾ ਹੈ।'

'ਤੁਸੀਂ ਰੋਕਿਆ ਨਹੀਂ ਉਹਨੂੰ?'

'ਜੀ, ਉਹ ਕਹਿੰਦੇ—ਦਿੱਲੀ ਸਰਕਾਰ ਦਾ ਹੁਕਮ ਐ!'

'ਫੇਰ ਦਿੱਲੀ ਸਰਕਾਰ ਨੂੰ ਪੁਛੋ!'

'ਜੀ...ਜੀ...?' ਉਨ੍ਹਾਂ ਦੇ ਪੈਰਾਂ ਥਲਿਉਂ ਧਰਤੀ ਨਿਕਲ ਗਈ।

'ਜੀ ਕੀ ? ਤੁਸੀਂ ਇਨਸਾਨ ਹੋ ! ਭੇਡਾਂ ਬਕਰੀਆਂ ਤਾਂ ਨਹੀਂ !'

'ਪਰ ਹਜ਼ੂਰ।'

'ਤੁਸੀਂ ਕਹੋਗੇ ਕਿ ਤੁਹਾਡੇ ਕੋਲ ਸੀਸ ਹੀ ਨਹੀਂ ਰਹੇ।'

'ਹਾਂ...ਆਂ ਜੀ।'

'ਮਹਿਸੂਸ ਕਰੋ ! ਹਾਕਮ ਦੇ ਸੀਸ ਨਾਲੋਂ ਆਮ ਲੋਕਾਂ ਦਾ ਸੀਸ ਛੋਟਾ ਨਹੀਂ ਹੁੰਦਾ, ਨਿਗੂਣਾ ਨਹੀਂ ਹੁੰਦਾ !'

ਪਰ ਜੀ...'

'ਪਰ ਕੀ ?'

ਇਕ ਬੰਦਾ ਬਹੁਤ ਹੀ ਝਿਜਕ ਕੇ ਬੋਲਿਆ—'ਅਸੀਂ ਆਪਣੇ ਹੀ ਲੋਭਾਂ ਤੇ ਹਿਤਾਂ ਖਾਤਿਰ ਹਾਕਮਸ਼ਾਹੀ ਨਾਲ ਰਲੇ ਹੋਏ ਸਾਂ। ਸਰਕਾਰੀ ਦੁੱਮਛਲੇ ਬਣੇ ਹੋਏ ਸਾਂ।'

'ਸਰਕਾਰਾਂ ਤਾਂ ਬਦਲਦੀਆਂ ਹੀ ਰਹਿੰਦੀਆਂ ਨੇ... ਤੁਸੀਂ ਕਿਸ-ਕਿਸ ਦੇ ਦੁੱਮਛੱਲੇ ਬਣੇ ਰਹੋਗੇ ?'

'ਜੀ, ਫੇਰ ਅਸੀਂ ਕੀ ਕਰੀਏ ?'

ਪੰਜਾਂ ਪਿਆਰਿਆਂ ਨੇ ਆਪਸ 'ਚ ਸਲਾਹ ਕੀਤੀ ਤੇ ਫੇਰ ਗੁਰੂ ਸਾਹਿਬਾਨ ਨੂੰ ਬੇਨਤੀ ਕੀਤੀ—'ਸੱਚੇ ਪਾਤਸ਼ਾਹ! ਇਨ੍ਹਾਂ ਦਾ ਵੀ ਬੇਦਾਵਾ ਸਮਝ ਕੇ ਪਾੜ ਦਿਤਾ ਜਾਵੇ...ਤੇ ਆਪਣੇ ਸਿਖ ਸਮਝ ਕੇ ਉਪਦੇਸ਼ ਦਿਤਾ ਜਾਵੇ।'

ਗੁਰੂ ਸਾਹਿਬ ਨੇ ਇਕ ਵਾਰ ਫੇਰ ਗਹੁ ਨਾਲ ਉਨ੍ਹਾਂ ਲੋਕਾਂ ਨੂੰ ਤਕਿਆ, ਉਨ੍ਹਾਂ ਦੇ ਬੁਲੰਦ ਕੱਦਬੁੱਤ ਨੂੰ ਮਹਿਸੂਸ ਕੀਤਾ ਤੇ ਫੇਰ ਜਦੋਂ ਉਨ੍ਹਾਂ ਨੇ ਉਨ੍ਹਾਂ ਲੋਕਾਂ ਦੇ ਚਿਹਰਿਆਂ ਨੂੰ ਘੋਖਵੀਂ ਨਜ਼ਰੇ ਤਾੜਿਆ ਤਾਂ ਉਨ੍ਹਾਂ ਦੇ ਚਿਹਰਿਆਂ 'ਤੇ ਕਾਫੀ ਹਦ ਤਕ ਸਚਾਈ ਅਤੇ ਨਿਡਰਤਾ ਦਾ ਭਾਵ ਸੀ, ਪਰ ਕੰਬ ਰਿਹਾ, ਡੋਲ ਰਿਹਾ, ਥਿੜਕ ਰਿਹਾ !

ਗੁਰੂ ਸਾਹਿਬ ਫੇਰ ਮੁਸਕਰਾ ਪਏ ਅਤੇ ਉਨ੍ਹਾਂ ਨੇ ਹੁਕਮਨਾਮਾ ਜਾਰੀ ਕੀਤਾ—

'ਸਰਕਾਰ ਲੋਕਾਂ ਦੇ ਹਿਤ ਲਈ ਹੈ, ਸੇਵਾ ਲਈ ਵੀ ! ਪਰ ਜਦੋਂ ਵੀ ਕੋਈ ਸਰਕਾਰ ਲੋਕਾਂ ਦਾ ਹਿਤ ਨਾ ਪਾਲੇ ਤਾਂ ਹਰ ਹਾਲਤ ਵਿਚ ਬਗਾਵਤ ਕਰ ਕੇ ਉਸ ਨੂੰ ਖਤਮ ਕਰਨਾ ਹੈ।'

ਗੁਰੂ ਸਾਹਿਬ ਦੇ ਖਾਮੋਸ਼ ਹੋ ਜਾਣ ਮਗਰੋਂ ਪੰਜਾਂ ਪਿਆਰਿਆਂ ਵਿਚੋਂ ਇਕ ਨੇ, ਉਨ੍ਹਾਂ ਦੇ ਸੰਕੇਤ ਦਾ ਭਾਵ ਸਮਝ ਕੇ ਉਨ੍ਹਾਂ ਲੋਕਾਂ ਨੂੰ ਕਿਹਾ—'ਹੁਣ ਦੇਸ਼ ਨੂੰ ਤੁਹਾਡੀ ਕੁਰਬਾਨੀ ਦੀ ਵੀ ਲੋੜ ਹੈ।'

'ਜੀ ?' ਉਹ ਜਿਵੇਂ ਤ੍ਰਬਕ ਗਏ !

'ਹਾਂ, ਤੁਹਾਨੂੰ ਵੀ ਹੁਣ ਸੀਸ ਭੇਟ ਕਰਨੇ ਪੈਣਗੇ !'

'ਪਰ ..ਪਰ ਹਜ਼ੂਰ ?'

ਬੋਲੋ !'

'ਜੀ, ਅਸੀਂ ਤਾਂ ਸਮਝੇ ਸੀ ਕਿ ਹੁਣ ਕੁਰਬਾਨੀ ਨਹੀਂ..।'

'ਕੁਰਬਾਨੀ ਦੀ ਤਾਂ ਹਰ ਵੇਲੇ ਲੋੜ ਰਹਿੰਦੀ ਹੈ... ਅਤੇ ਸੀਸ ਭੇਟ ਦੀ ਵੀ...'

ਕਿੰਨਾ ਹੀ ਚਿਰ ਖਾਮੋਸ਼ੀ ਫੈਲੀ ਰਹੀ। ਫੇਰ ਉਨ੍ਹਾਂ ਵਿਚੋਂ ਇਕ ਨੇ ਬਹੁਤ ਹੀ ਸੋਚ-ਸੋਚ ਕੇ ਕਿਹਾ—'ਪਰ ਜੀ, ਸੀਸ ਤਾਂ ਸਾਡੇ ਕੋਲ ਹੈ ਹੀ ਨਹੀਂ !'

ਗੁਰੂ ਸਾਹਿਬ ਨੇ ਮੁਸਕਰਾ ਕੇ ਕਿਹਾ—'ਸੀਸ ਹੀਨ ਲੋਕਾਂ ਦੀ ਦਿੱਲੀ ਸਰਕਾਰ ਨੂੰ ਲੋੜ ਹੋਵੇਗੀ...ਮੈਨੂੰ ਨਹੀਂ। ਜਾਓ, ਸੀਸ ਸਮੇਤ ਆਵੋ।'

ਗੁਰੂ ਸਾਹਿਬ ਦੀ ਇਹ ਗੱਲ ਜਿਵੇਂ ਦੇਸ਼ ਦੇ ਕੋਨੇ ਕੋਨੇ ਵਿਚ ਗੂੰਜ ਗਈ।

ਜਦੋਂ ਉਹ ਲੋਕ ਚਲੇ ਗਏ ਤਾਂ ਪੰਜਾਂ ਪਿਆਰਿਆਂ ਵਿਚੋਂ ਇਕ ਨੇ ਕਿਹਾ—'ਸੱਚੇ ਪਾਤਸ਼ਾਹ ਇਹ ਲੋਕ ਹੁਣ ਪਰਤਕੇ ਨਹੀਂ ਆਉਣਗੇ !'

ਗੁਰੂ ਸਾਹਿਬ ਨੇ ਪਹਿਲਾਂ ਵਾਂਗ ਹੀ ਮੁਸਕਰਾ ਕੇ ਗੰਭੀਰਤਾ ਨਾਲ ਕਿਹਾ—'ਅਗੇ ਵੀ ਉਹ ਕਦੋਂ ਆਏ ਸਨ।'

●

# ਆਯੁਰਵੇਦ ਅਤੇ ਉਸਦੀ ਮਹਾਨਤਾ

ਤਰਨ ਸਿੰਘ 'ਤਰੁਣ'

ਆਯੁਰਵੇਦ ਦਾ ਸ਼ਬਦੀ ਅਰਥ ਹੈ, ਆਯੂ ਦਾ ਗਿਆਨ ਯਾਨੀ ਕਿ ਜਨਮ ਤੋਂ ਬਾਦ ਅਤੇ ਮਰਨ ਤਕ ਦੇ ਅਰਸੇ ਦਾ ਗਿਆਨ ਕਰਵਾਉਣ ਵਾਲਾ ਵੇਦ। ਮਨੁਖ ਜਾਤਿ ਦਾ ਜਦੋਂ ਜਨਮ ਹੋਇਆ ਤਾਂ ਉਸਦੇ ਜਨਮ ਦੇ ਨਾਲ ਹੀ ਬਿਮਾਰੀਆਂ ਦੀ ਵੀ ਉਤਪਤੀ ਹੋਈ। ਇਹਨਾਂ ਬੀਮਾਰੀਆਂ ਤੋਂ ਬਚਣ ਲਈ ਮਨੁਖ ਨੇ ਓਦੋਂ ਤੋਂ ਹੀ ਜਤਨ ਕਰਨੇ ਸ਼ੁਰੂ ਕਰ ਦਿਤੇ। ਅਤੇ ਅਜ ਤਕ ਬੀਮਾਰੀਆਂ ਤੋਂ ਬਚਾਅ ਦੇ ਵਖਰੇ-ਵਖਰੇ ਉਪਾਅ ਕਰ ਰਹਿਆ ਹੈ।

ਵੈਦਿਕ ਕਾਲ ਵਿਚ ਮਨੁਖ ਜੰਗਲਾਂ ਵਿਚ ਨਿਵਾਸ ਕਰਦੇ ਸਨ। ਬਨਸਪਤੀਆਂ ਦੇ ਅਤਿਅੰਤ ਨੇੜੇ ਰਹਿਣ ਕਰਕੇ ਆਪਣੇ ਆਲੇ ਦੁਆਲੇ ਦੀਆਂ ਬਨਸਪਤੀਆਂ ਦੇ ਗੁਣਾਂ ਤੋਂ ਚੰਗੀ ਤਰ੍ਹਾਂ ਵਾਕਿਫ ਹੁੰਦੇ ਸਨ। ਰੋਗਾਂ ਦੇ ਨਿਵਾਰਣ ਲਈ ਬਨਸਪਤੀਆਂ ਨੂੰ ਹੀ ਦਵਾਈ ਦੇ ਤੌਰ ਤੇ ਇਸਤੇਮਾਲ ਕਰਦੇ ਸਨ। ਏਸੇ ਸਮੇਂ ਤੋਂ ਹੀ ਆਯੁਰਵੇਦ ਦੀ ਸਥਾਪਨਾ ਹੋਈ ਮੰਨੀ ਗਈ ਹੈ। ਇਕ ਹੋਰ ਮਾਨਤਾ ਅਨੁਸਾਰ ਬਰਮਾ ਨੇ ਹੀ ਆਯੁਰਵੇਦ ਦੀ ਸਥਾਪਨਾ ਕੀਤੀ। ਮਹਾਂਰਿਸ਼ੀ ਸੁਸ਼ਰੁਤ ਦੇ ਅਨੁਸਾਰ ਬਰਮਾ ਨੇ ਦੁਨੀਆਂ ਬਨਾਉਣ ਤੋਂ ਪਹਿਲਾਂ ਹੀ ਆਯੁਰਵੇਦ ਦੀ ਰਚਨਾ ਕੀਤੀ, ਜਿਸ ਦੇ ਨਾਲ ਪ੍ਰਜਾ (ਲੋਕ) ਬੀਮਾਰ ਹੋਣ ਤੇ ਇਸਦਾ ਇਸਤੇਮਾਲ ਕਰ ਸਕੇ। ਮਹਾਂਰਿਸ਼ੀ ਚਰੱਕ ਦੇ ਮੁਤਾਬਿਕ ਆਯੁਰਵੇਦ ਦਾ ਗਿਆਨ ਬਰਮਾ ਕੋਲੋਂ ਪ੍ਰਜਾਪਤਿ ਨੇ ਹਾਸਿਲ ਕੀਤਾ। ਅਤੇ ਪ੍ਰਜਾਪਤਿ ਤੋਂ ਅਸ਼ਵਨੀ ਕੁਮਾਰਾਂ ਨੇ ਅਤੇ ਅਸ਼ਵਨੀ ਕੁਮਾਰਾਂ ਕੋਲੋਂ ਸਵਰਗ ਰਾਜ ਇੰਦਰ ਨੇ ਲਿਆ। ਇੰਦਰ ਤੋਂ ਜਦੋਂ ਇਸਦੇ ਗਿਆਨ ਪ੍ਰਸਾਰ ਭੂਮੰਡਲ ਤੇ ਹੋਇਆ, ਓਦੋਂ ਤੋਂ ਹੀ ਆਯੁਰਵੇਦ ਦੇ ਇਤਹਾਸ ਦੀ ਸ਼ੁਰੂਆਤ ਮੰਨੀ ਜਾ ਸਕਦੀ ਹੈ।

ਵਖਰੇ-ਵਖਰੇ ਰੋਗਾਂ ਤੋਂ ਤ੍ਰਬਕੇ ਹੋਏ ਜੀਵਾਂ ਦੇ ਕਸ਼ਟ ਮਈ ਜੀਵਨ ਤੋਂ ਦੁਖੀ ਹੋ ਕੇ ਦਿਆਲੂ ਮਹਾਂਰਿਸ਼ੀ ਨੇ ਇਕ ਸਭਾ ਕੀਤੀ, ਅਤੇ ਇੰਦਰ ਦੇਵਤਾ ਕੋਲੋਂ ਆਯੁਰਵੇਦ ਦਾ ਗਿਆਨ ਹਾਸਿਲ ਕਰਨ ਦਾ ਫੈਸਲਾ ਕੀਤਾ। ਇਸ ਕੰਮ ਲਈ ਮਹਾਂਰਿਸ਼ੀ ਭਾਰਦਵਾਜ ਨੂੰ ਚੁਣਿਆ ਗਿਆ। ਇੰਦਰ ਦੇਵਤਾ ਤੋਂ ਆਯੁਰਵੇਦ ਦਾ ਗਿਆਨ ਪ੍ਰਾਪਤ ਕਰਨ ਦੇ ਬਾਦ ਮਹਾਰਿਸ਼ੀ ਭਾਰਦਵਾਜ ਨੇ ਇਹ ਅਮੁਲ ਗਿਆਨ ਆਤਰੇ ਆਦਿ ਮਹਾਂਰਿਸ਼ੀਆਂ ਨੂੰ ਦਿਤਾ। ਇਸ ਤਰ੍ਹਾਂ ਆਯੁਰਵੇਦ ਦੇ ਗਿਆਨ ਦਾ ਪ੍ਰਚਾਰ ਧਰਤੀ ਤੇ ਹੋਇਆ ਮੰਨਿਆ ਜਾਂਦਾ ਹੈ।

ਆਯੁਰਵੇਦ ਦੀ ਚਿਕਿਤਸਾ ਪ੍ਰਣਾਲੀ ਮੁਖ ਤੌਰ ਤੇ ਤ੍ਰਿਦੋਸ਼ਾਂ ਤੇ ਅਧਾਰਿਤ ਹੈ। ਇਹ ਦੋਸ਼ ਹਨ ਵਾਤ, ਪਿੱਤ ਅਤੇ ਕੱਫ। ਧਾਤ ਅਤੇ ਮਲ ਦੇ ਮਿਲਣ ਨਾਲ ਵਕਾਰ ਪੈਦਾ ਹੁੰਦੇ ਹਨ। ਨਿਜ ਰੋਗਾਂ ਦੇ ਜਨਮ ਤੇ ਏਹੀ ਪ੍ਰੀ ਕਰਿਆ ਹੁੰਦੀ ਹੈ। ਜਦੋਂ ਕਿ ਐਲੋਪੈਥੀ ਦੇ ਅਨੁਸਾਰ ਬੀਮਾਰੀਆਂ ਸਰੀਰ ਉਤੇ ਜਰਾਸੀਆਂ ਦੇ ਹਮਲੇ ਕਾਰਨ ਹੁੰਦੀਆਂ ਹਨ, ਅਤੇ ਜਰਾਸੀਮ ਹੀ ਵੱਖਰੀਆਂ-ਵੱਖਰੀਆਂ ਬੀਮਾਰੀਆਂ ਦੇ ਕਾਰਨ ਭੂਤ ਹੁੰਦੇ ਹਨ। ਇਹਨਾਂ ਜਰਾਸੀਮਾਂ ਦਾ ਪ੍ਰਤਕਸ਼ੀਕਰਣ ਅਤੇ ਜਾਂਚ ਕਰਕੇ ਰੋਗਾਂ ਦਾ ਇਲਾਜ ਕੀਤਾ ਜਾਂਦਾ ਹੈ।

ਵੱਖਰੀਆਂ ਵੱਖਰੀਆਂ ਇਲਾਜ ਪਧੱਤੀਆਂ ਦੇ ਵੱਖ-ਵੱਖ ਆਧਾਰ ਅਤੇ ਅਸੂਲ ਹਨ। ਅਸੂਲ ਜਾਂ ਆਧਾਰ ਕੋਈ ਵੀ ਹੋਵੇ, ਸਾਰੀਆਂ ਚਕਿਤਸਾ ਪੱਧਤੀਆਂ ਦਾ ਮੁਖ ਉਦੇਸ਼ ਤਾਂ ਮਨੁਖ ਦੀ ਸਿਹਤ ਦੀ ਦੇਖ ਭਾਲ ਅਤੇ ਸੇਵਾ ਕਰਨਾ ਹੀ ਹੈ। ਭਾਵੇਂ ਉਹ ਐਲੋਪੈਥੀ ਦੇ ਇਲਾਜ ਨਾਲ ਹੋਵੇ ਜਾਂ ਹੋਮਿਓਪੈਥੀ ਨਾਲ ਜਾਂ ਕਿਸੇ ਹੋਰ ਨਾਲ।

ਆਯੁਰਵੇਦ ਇਕ ਪੂਰਨ ਇਲਾਜ ਪੱਧਤੀ ਹੈ। ਇਸ ਵਿਚ ਉਹ ਸਭ ਗੁਣ ਹਨ ਜਿਹੜੇ ਕਿ ਇਕ ਪੂਰਨ ਇਲਾਜ ਪੱਧਤੀ ਵਿਚ ਹੋਣੇ ਚਾਹੀਦੇ ਹਨ। ਕਾਯ ਚਿਕਿਤਸਾ ਦੇ ਇਲਾਵਾ ਇਸ ਵਿਚ ਸਰਜਰੀ ਦਾ ਵੀ ਉਪਯੋਗ ਕਰਨ ਦੀਆਂ ਵਿਧੀਆਂ ਦਿਤੀਆਂ ਗਈਆਂ ਹਨ, ਅਤੇ ਵੇਦਾਂ ਵਿਚ ਦਿਤੇ ਅਸ਼ਵਨੀ ਕੁਮਾਰਾਂ ਦੇ ਚਮਤਕਾਰਿਕ ਕੰਮਾਂ ਤੋਂ ਉਦੋਂ ਦੀ ਸਰਜਰੀ ਦੇ ਵਿਕਾਸ ਦਾ ਅੰਦਾਜ਼ਾ ਹੁੰਦਾ ਹੈ। ਪਲਾਸਟਿਕ ਸਰਜਰੀ ਅਜ ਤੋਂ ਹਜ਼ਾਰਾਂ ਵਰ੍ਹੇ ਪਹਿਲਾਂ ਚਰਕ ਮਹਾਂਰਿਸ਼ੀ ਨੇ ਇਜਾਦ ਕੀਤੀ ਸੀ। Transplantation ਦੁ ਵੀ

ਆਯੁਰਵੇਦ ਦੇ ਇਤਿਹਾਸ 'ਚ ਕਾਫ਼ੀ ਸੰਕੇਤ ਮਿਲਦੇ ਹਨ। ਇਹ ਰਿਗਵੇਦ ਦਾ ਉਪਵੇਦ ਵੀ ਮੰਨਿਆ ਗਿਆ ਹੈ।

ਦਰਅਸਲ ਆਯੁਰਵੇਦ ਅਪਾਰ ਅਤੇ ਸਮੁੰਦਰ ਵਾਂਗ ਅਤਿ ਡੂੰਘਾ ਅਤੇ ਗੰਭੀਰ ਹੈ। ਇਸਦਾ ਅੰਤ ਪਾਉਣਾ ਬੜਾ ਹੀ ਕਠਿਨ ਹੈ। ਮਹਾਂਵੈਦ ਜੀਵਕ ਨੂੰ ਸੱਤ ਸਾਲਾਂ ਦੀ ਕਠਿਨ ਮੇਹ-ਨਤ ਦੇ ਬਾਵਜੂਦ ਵੀ ਜਦੋਂ ਆਯੁਰਵੇਦ ਦਾ ਠਿਕਾਨਾਂ ਨਾਂ ਮਿਲਿਆ ਤਾਂ ਉਹਨਾਂ ਨੇ ਆਪਣੇ ਗੁਰੂ ਤੋਂ ਪੁਛਿਆ ਕਿ "ਕਦੋਂ ਤਕ ਇਸਦਾ ਅੰਤ ਲਭੇਗਾ ?" ਤਾਂ ਆਚਾਰਯ ਨੇ ਕਹਿਆ ਕਿ ਖੁਰਪਾ ਲੈ ਕੇ ਤਕਸ਼ਿਲਾ ਦੇ ਚਾਰਾਂ ਪਾਸੇ ਯੋਜਨ ਯੋਜਨ ਦੀ ਦੂਰੀ ਤਕ ਘੁੰਮ ਕੇ ਵੇਖੋ ਅਤੇ ਜਿਹੜਾ ਪੌਦਾ ਜੜੀ-ਬੂਟੀ (ਭੇਛੱਜ) ਨਾ ਹੋਵੇ ਉਹਨੂੰ ਪੁਟ ਕੇ ਲੈ ਆਓ। ਅਸਫਲ ਵਾਪਸ ਆਉਣ ਤੇ ਮਹਾਂਵੈਦ ਜੀਵਕ ਨੂੰ ਅਚਾਰਜ ਨੇ ਦਸਿਆ ਕਿ ਜਿਸ ਤਰ੍ਹਾਂ ਪੌਦਿਆ ਵਿਚ ਅਭੇਛੱਜ ਲੱਭਨਾ ਨਾ ਮੁਮਕਿਨ ਹੈ ਉਸੇ ਤਰ੍ਹਾਂ ਹੀ ਆਯੁਰਵੇਦ ਦੀ ਥਾਂਹ ਲਭਣੀ ਮੁਸ਼ਕਿਲ ਹੈ।

ਸਾਰੀਆਂ ਇਲਾਜ ਪੱਧਤੀਆਂ ਆਪਣੀ ਆਪਣੀ ਜਗਹ ਠੀਕ ਹਨ। ਪਰ ਅਯੁਰਵੇਦੀਆ ਇਲਾਜ ਪੱਧਤੀ ਦਾ ਆਪਣਾ ਵੱਖਰਾ ਹੀ ਮਹੱਤਵ ਹੈ। ਭਾਵੇਂ ਆਯੁਰਵੇਦ ਨੂੰ ਕਈ ਵਾਰੀ ਦੱਫਨਾ ਦੇਣ ਦੀ ਕੋਸ਼ਿਸ਼ ਕੀਤੀ ਗਈ, ਕਈ ਤੂਫਾਨ ਆਏ, ਪਰ ਇਹ ਇਕ ਐਸੀ ਚੀਜ਼ ਨਿਕਲੀ ਜਿਹੜੀ ਕਿ ਮਰਨ ਲਈ ਹਰਗਿਜ਼ ਤਿਆਰ ਨਹੀਂ ਸੀ। ਹਿੰਦੂ ਰਾਜਿਆਂ ਨੇ ਇਸ ਦਾ ਪਾਲਨ ਪੋਸਣ ਕੀਤਾ ਤਾਂ ਮੁਗਲਾਂ ਨੇ ਵੀ ਇਹਨੂੰ ਅਪਣਾ ਕਿ ਆਪਣੀ ਗੁਣਤਾ ਦਾ ਸਬੂਤ ਦਿਤਾ। ਅੰਗਰੇਜ਼ਾਂ ਨੇ ਇਸਨੂੰ ਬਕਵਾਸ ਕਹਿ ਕਿ ਖਤਮ ਕਰ ਦੇਣ ਦੀ ਸਕੀਮ ਬਣਾਈ, ਪਰ ਅੰਗਰੇਜ਼ਾਂ ਦੇ ਹੀ ਮਣੀਸ਼ੀ ਦੂਤਾਂ ਨੇ ਇਸਦਾ ਗੁਣਗਾਨ ਸ਼ੁਰੂ ਕਰ ਦਿਤਾ। ਏਹੀ ਕਾਰਣ ਹੈ ਕਿ ਅਜੇ ਤਕ (ਸਾਰਿਆਂ ਨਾਲੋਂ ਸਸਤਾ ਅਤੇ ਆਸਾਨ ਹੋਣ ਦੇ ਕਾਰਨ ਵੀ) ਪੁਰਾਣੀ ਨੀਹਾਂ ਤੇ ਖੜਾ ਆਯੁਰਵੇਦ ੮੦% ਭਾਰਤੀ ਜੰਤਾ ਦੀ ਸੇਵਾ ਕਰ ਰਿਹਾ ਹੈ।

ਬੀਲੋਅ ਗੁਮਟ ਜੰਮੂ।

●

ਮਨੋਵਿਸ਼ਲੇਸ਼ਨ—

# ਖੁਦ ਨੂੰ ਪੁਛੋ

ਡਾ: ਜਾਰਜ ਐਸ. ਸਟੀਵੇਨਸਨ

ਮੈਂ ਅਕਸਰ ਵੇਖਿਆ ਹੈ ਕਿ ਲੋਕਾਂ ਦੀ ਮੁਸੀਬਤ ਇੰਨੀ ਵੱਡੀ ਨਹੀਂ ਹੁੰਦੀ, ਜਿੰਨੀ ਕਿ ਉਨ੍ਹਾਂ ਦੀ ਨਿਰਾਸ਼ਾ। ਵਧੇਰੇ ਆਦਮੀ ਆਪਣੇ ਮਨ ਦੀ ਚਿੰਤਾ ਜਾਂ ਪ੍ਰੇਸ਼ਾਨੀ ਨੂੰ ਜ਼ਾਹਿਰ ਕਰਨ ਦੀ ਬਜਾਏ ਮਨ ਹੀ ਮਨ ਵਿਚ ਘੁਟਦੇ ਰਹਿੰਦੇ ਹਨ। ਘੁਟਨ ਬੜੀ ਪੇਚੀਦਾ ਤੇ ਤਕਲੀਫਦੇਹ ਹੁੰਦੀ ਹੈ। ਉਸਦਾ ਜਾਲ ਜੰਜਾਲ ਇੰਨਾ ਵੱਡਾ ਤੇ ਉਲਝਿਆ ਹੋਇਆ ਹੁੰਦਾ ਹੈ ਕਿ ਇਕ ਵਾਰੀ ਫਸਨ ਤੇ ਆਦਮੀ ਉਸ ਵਿਚੋਂ ਨਿਕਲ ਨਹੀਂ ਸਕਦਾ। ਨਤੀਜੇ ਵਜੋਂ ਛੋਟੀਆਂ-ਛੋਟੀਆਂ ਚਿੰਤਾਵਾਂ ਵੀ ਖਤਰਨਾਕ ਰੂਪ ਧਾਰਨ ਕਰ ਲੈਂਦੀਆਂ ਹਨ।

ਇਹ ਆਦਮੀ ਉਪਰ ਹੀ ਨਿਰਭਰ ਕਰਦਾ ਹੈ ਕਿ ਉਹ ਚਿੰਤਾ ਜਾਂ ਨਿਰਾਸ਼ਾ ਦੇ ਸਾਹਮਣੇ ਗੋਡੇ ਟੇਕ ਦਿੰਦਾ ਹੈ ਜਾਂ ਹੌਂਸਲਾ ਵਿਖਾਉਂਦਾ ਹੈ। ਨਿਰਾਸ਼ਾ ਓਨੀ ਹੀ ਵੱਡੀ ਹੁੰਦੀ ਹੈ, ਜਿੰਨੀ ਛੋਟੀ ਸਾਡੀ ਹਿੰਮਤ ਤੇ ਆਸ। ਮਨੁੱਖ ਦੀ ਸਹਿਨਸ਼ਕਤੀ ਤੇ ਹਿੰਮਤ ਦੇ ਸਾਹਮਣੇ ਕੋਈ ਮੁਸ਼ਕਲ ਨਹੀਂ ਟਿਕ ਸਕਦੀ।

ਜੇਕਰ ਤੁਸੀਂ ਆਪਣੀ ਹਾਲਤ ਨੂੰ ਸਮਝਣਾ ਪਰਖਣਾ ਚਾਹੁੰਦੇ ਹੋ ਤਾਂ ਹੇਠਾਂ ਦਿਤੇ ਗਏ ਸਵਾਲਾਂ ਨੂੰ ਠੰਡੇ ਦਿਲ ਨਾਲ ਸ਼ਾਂਤ ਮਨ ਨਾਲ ਪੜ੍ਹੋ ਤੇ ਉਨ੍ਹਾਂ ਉਪਰ ਅਮਲ ਕਰਕੇ ਵੇਖੋ—ਤੁਹਾਡੀਆਂ ਸਾਰੀਆਂ ਮੁਸ਼ਕਲਾਂ ਦਾ ਹਲ ਤੁਹਾਨੂੰ ਲਭ ਜਾਵੇਗਾ, ਤੁਹਾਡੀਆਂ ਮਾਨਸਿਕ ਪ੍ਰੇਸ਼ਾਨੀਆਂ ਗਾਇਬ ਹੋ ਜਾਣਗੀਆਂ।

### ਕੀ ਤੁਸੀਂ ਹਮੇਸ਼ਾਂ ਫਿਕਰਮੰਦ ਰਹਿੰਦੇ ਹੋ ?

ਚਿੰਤਾ ਆਪਣੇ ਆਪ ਵਿਚ ਤਕਲੀਫ ਦਾ ਬਹੁਤ ਵੱਡਾ ਕਾਰਨ ਹੈ। ਇਸ ਲਈ ਆਪਣੇ ਆਪ ਨੂੰ ਪੁਛੋ ਕਿ ਕੀ ਤੁਸੀਂ ਬਿਨਾਂ ਕਾਰਨ ਹੀ ਚਿੰਤਾ ਕਰਨ ਲੱਗ ਜਾਂਦੇ ਹੋ ? ਦੁਖ ਜਾਂ ਤਕਲੀਫ ਦੇ ਆਉਣ ਤੋਂ ਪਹਿਲਾਂ ਹੀ ਦੁਖ ਪ੍ਰਤੀ ਫਿਕਰ ਮੰਦ ਹੋ ਜਾਂਦੇ ਹੋ ? ਐਤਵਾਰ ਦਾ ਦਿਨ ਮੌਜ ਮੇਲੇ ਤੇ ਚੈਣ ਨਾਲ ਬਿਤਾਉਣ ਤੇ ਵੀ, ਕੀ ਸੋਮਵਾਰ ਦੇ ਦਿਨ ਦਫਤਰ ਜਾਣ ਦੀ ਘਬਰਾਹਟ ਤੇ ਹੜਬੜੀ ਹੁੰਦੀ ਹੈ ? ਕੀ ਤੁਸੀਂ ਹਰ ਰੋਜ਼ ਉਸੇ ਤਰ੍ਹਾਂ ਦੀ ਘਬਰਾਹਟ ਦਾ ਅਨੁਭਵ ਕਰਦੇ ਹੋ ?

### ਕੀ ਤੁਸੀਂ ਜਲਦੀ ਹੀ ਉਦਾਸ ਹੋ ਜਾਂਦੇ ਹੋ

ਜਦੋਂ ਕੋਈ ਕੰਮ ਤੁਹਾਡੀ ਮਰਜ਼ੀ ਮੁਤਾਬਕ ਨਹੀਂ ਹੁੰਦਾ ਤਾਂ ਕੀ ਤੁਸੀਂ ਨਰਾਜ਼ ਹੋ ਜਾਂਦੇ ਹੋ ? ਗੁਸਾ ਜ਼ਾਹਿਰ ਕਰਦੇ ਹੋ ? ਆਪਣੇ ਅਧਿਕਾਰੀਆਂ ਜਾਂ ਆਪਣੇ ਮਾਤਹਿਤਾਂ ਉਪਰ ਦੋਸ਼ ਲਾਉਂਦੇ ਹੋ ? ਕੋਈ ਛੋਟੀਆਂ-ਛੋਟੀਆਂ ਸਮਸਿਆਵਾਂ ਵੀ ਤੁਹਾਡੀ ਉਦਾਸੀ ਅਸ਼ਾਂਤੀ ਤੇ ਬਦਮਿਜ਼ਾਜੀ ਦਾ ਕਾਰਨ ਬਣਦੀਆਂ ਹਨ ?

### ਕੀ ਰੋਜ਼ਾਨਾ ਜੀਵਨ ਦੇ ਆਨੰਦ ਤੁਹਾਨੂੰ ਸੰਤੁਸ਼ਟ ਨਹੀਂ ਕਰ ਸਕਦੇ ?

ਦੁਨੀਆਂ ਵਿਚ ਕਿੰਨੇ ਆਦਮੀ ਹਨ ਜਿਨ੍ਹਾਂ ਨੂੰ ਰੋਜ਼ਾਨਾ ਜੀਵਨ ਦੇ ਸਧਾਰਨ ਕਾਰਜ ਖੁਸ਼ੀ ਪ੍ਰਦਾਨ ਕਰਦੇ ਹਨ ? ਬਗੀਚੇ ਵਿਚ ਟਹਿਲਣਾ, ਸੈਰ ਸਪਾਟਾ, ਪ੍ਰਭਾਤ ਤੇ ਸੰਧਿਆ ਦੀਆਂ ਰੰਗੀਨੀਆਂ, ਬਰਖਾ ਦੇ ਮੰਡਲਾਉਂਦੇ ਬੱਦਲ ਤੇ ਮੋਰਾਂ ਦਾ ਨਾਚ, ਮੈਦਾਨ ਵਿਚ ਖੇਡਦੇ ਬੱਚੇ। ਕੀ ਇਨ੍ਹਾਂ ਤੋਂ ਤੁਹਾਨੂੰ ਖੁਸ਼ੀ ਮਿਲਦੀ ਹੈ ? ਜਾਂ ਤੁਹਾਡੇ ਲਈ ਉਨ੍ਹਾਂ ਦਾ ਸੁਖ ਪਲ ਭਰ ਲਈ ਹੁੰਦਾ ਹੈ ਤੇ ਫਿਰ ਤੁਸੀਂ ਨਿਰਾਸ਼ ਹੋ ਜਾਂਦੇ ਹੋ ?

### ਕੀ ਤੁਸੀਂ ਨਵੇਂ ਹਾਲਾਤ ਤੇ ਨਵੇਂ ਆਦਮੀਆਂ ਤੋਂ ਡਰਦੇ ਹੋ

ਸਾਡੇ ਵਿਚੋਂ ਲਗਪਗ ਸਾਰੇ ਅਗਿਆਤ ਪ੍ਰਤੀ ਸ਼ੰਕਿਤ ਰਹਿੰਦੇ ਹਨ। ਅਜਨਬੀ ਆਦਮੀਆਂ ਦਾ ਸਹਿਜੇ ਹੀ ਯਕੀਨ ਨਹੀਂ ਕਰਦੇ, ਉਲਟਾ ਉਨ੍ਹਾਂ ਪ੍ਰਤੀ ਸਾਵਧਾਨ ਰਹਿੰਦੇ ਹਾਂ। ਪਰ ਕੀ ਤੁਸੀਂ ਉਨ੍ਹਾਂ ਤੋਂ ਡਰਦੇ ਹੋ ? ਕੀ ਤਬਾਦਲਾ ਹੋਣ ਤੇ ਤੁਸੀਂ ਆਪਣੇ ਨਵੇਂ ਕੰਮ ਤੋਂ ਘਬਰਾਉਂਦੇ ਹੋ ? ਕੀ ਆਦਮੀਆਂ ਦੇ ਵਿਸ਼ੇ 'ਚ ਤੁਹਾਡੀ ਇਕ ਰਾਇ ਹੀ ਕਾਇਮ ਰਹਿੰਦੀ ਹੈ ? ਅਜਿਹਾ ਤੇ ਨਹੀਂ ਹੁੰਦਾ ਕਿ ਅਜ ਕਿਸੇ ਬਾਰੇ ਤੁਹਾਡੇ ਰਾਇ ਕੁਝ ਹੈ ਤੇ ਕਲ ਉਸੇ ਬਾਰੇ ਤੁਹਾਡੀ ਰਾਇ ਬਦਲ ਜਾਂਦੀ ਹੈ। ਕੀ ਤੁਹਾਡਾ ਵਿਸ਼ਵਾਸ ਹੈ ਕਿ ਫਲਾਣਾ ਬੰਦਾ ਭਾਵੇਂ ਕਾਫੀ ਭੈੜਾ ਹੈ ਪਰ ਫਿਰ ਵੀ ਉਹ ਭਲਾ ਤੇ ਨੇਕ ਆਦਮੀ ਹੈ ?

ਉਪ੍ਰੋਕਤ ਸੁਆਲਾਂ ਦੇ ਜੁਆਬ ਵਿਚ ਜੇਕਰ ਤੁਸੀਂ ਕੋਈ ਅਸਾਧਾਰਨ ਮਹਾਮਾਨਵ ਨਹੀਂ ਹੋ ਤਾਂ 'ਹਾਂ ਹੀ ਕਹੋਗੇ। ਤੁਹਾਡੀ 'ਹਾਂ' ਇਸ ਗੱਲ ਦੀ ਪ੍ਰਤੀਕ ਨਹੀਂ ਹੈ ਕਿ ਤੁਸੀਂ ਬਿਮਾਰ ਜਾਂ ਦੁਖੀ ਹੋ। ਪਰ ਜਦੋਂ ਤੁਹਾਨੂੰ ਆਪਣੀ ਪੀੜਤ ਮਾਨਸਿਕ ਸਥਿਤੀ ਦਾ ਬੋਧ ਹੋ ਜਾਵੇ, ਉਦੋਂ ਸਭ ਤੋਂ ਚੰਗਾ ਉਪਾਅ ਇਹ ਹੈ ਕਿ ਤੁਸੀਂ ਆਪਣੇ ਕਿਸੇ ਮਿਤਰ ਜਾਂ ਹਿਤੈਸ਼ੀ ਦੇ ਸਾਹਮਣੇ ਆਪਣੀ ਤਕਲੀਫ ਉਦਾਸੀ, ਮੁਸ਼ਕਲ ਜਾਂ ਪ੍ਰੇਸ਼ਾਨੀ ਨੂੰ ਸਾਫ-ਸਾਫ ਰਖ ਦਿਓ।

ਅਜਿਹੀ ਹਾਲਤ ਵਿਚ ਤੁਹਾਨੂੰ ਇਹ ਗਲ ਸਦਾ ਯਾਦ ਰੱਖਣੀ ਚਾਹੀਦੀ ਹੈ ਕਿ ਸੰਸਾਰ ਦੇ ਸਾਰੇ ਮਨੁੱਖ ਮਰਨਸ਼ੀਲ ਹਨ, ਕੋਈ ਅਮਰ ਹੋ ਕੇ ਨਹੀਂ ਆਇਆ। ਜੇਕਰ ਕੋਈ ਇਕੱਲਾ ਇਸ ਗੱਲ ਦਾ ਦਾਅਵਾ ਕਰੇ ਕਿ ਉਹ ਇਕੱਲਾ ਆਪਣੇ ਬਲ ਤੇ ਜਿਊਂਦਾ ਹੈ, ਤਾਂ ਝੂਠਾ ਹੈ। ਵਿਗਿਆਨ ਦੀਆਂ ਖੋਜਾਂ ਨੇ ਮਨੁਖ ਜਾਤੀ ਨੂੰ ਇਕ ਅਦਿਖ ਏਕਤਾ ਪ੍ਰਦਾਨ ਕੀਤੀ ਹੈ। ਆਨੇ ਦਾ ਟਿਕਟ ਲੈ ਕੇ ਲੋਕ ਟਰੇਨ ਵਿਚ ਸਫਰ ਕਰਨ ਵਾਲਾ ਬੰਦਾ ਕੀ ਕਿਸ ਗੱਲ ਦਾ ਦਾਅਵਾ ਕਰ ਸਕਦਾ ਹੈ ਕਿ ਉਹ ਆਪਣੇ ਹੀ ਬਲ ਬੂਤੇ ਤੇ ਜਿਊਂ ਰਿਹਾ ਹੈ ? ਟਰੇਨ ਦੇ ਨਿਰਮਾਣ ਵਿਚ ਸੈਂਕੜੇ ਕਾਰੀਗਰਾਂ ਦਾ ਹੱਥ ਹੈ। ਇਸ ਲਈ ਆਪਣੇ ਪੱਕੇ ਮਿਤਰਾਂ ਨਾਲ ਦਿਲ ਖੋਲ੍ਹ ਕੇ ਗੱਲਾਂ ਕਰੋ। ਸਭ ਹਾਰ ਜਿੱਤ ਮਨ ਦੀ ਹੀ ਹੈ। ਆਪਣੇ ਮਨ ਤੇ ਕੀਤੀ ਗਈ ਸਫਲਤਾ ਸਮੁੱਚੇ ਸੁਖਾਂ ਦਾ ਅਧਾਰ ਬਣੇਗੀ।

—ਅਨੁ: ਤਿਲਕ ਰਾਜਪਤ
159 W. P. ਬਸਤੀ ਸ਼ੇਖ ਜਲੰਧਰ

O

# ਬਾਲ ਲੇਖਕਾਂ ਦਾ ਪੰਨਾ—

## ਸਿਹਤ ਬਾਰੇ ਜਾਣਕਾਰੀ

ਅਜਾਏਮੀਤ ਸਿੰਘ

ਇਕ ਗੋਲ ਧਾਰੇ ਦੇ ਵਿਚ ਫੂਕ ਮਾਰੋ। ਫੂਕ ਮਾਰਨ ਪਿਛੋਂ ਜੇ ਇਸ ਦਾ ਰੰਗ ਹਰਾ ਹੋ ਜਾਵੇ ਤਾਂ ਸਮਝੋ ਕਿ ਕੋਈ ਪੇਟ ਦੀ ਖਾਸ ਬਿਮਾਰੀ ਹੈ। ਇਸ ਲਈ ਕਿਸੇ ਅੱਛੇ ਡਾਕਟਰ ਨੂੰ ਮਿਲੋ।

ਜੇ ਇਸ ਦਾ ਰੰਗ ਗੁਲਾਬੀ ਜਿਹਾ ਹੋਵੇ ਤਾਂ ਸਮਝੋ ਕਿ ਕੋਈ ਦੰਦਾਂ ਦਾ ਰੋਗ ਹੈ। ਇਸ ਲਈ ਕਿਸੇ ਅਛੇ ਦੰਦਾਂ ਦੇ ਡਾਕਟਰ ਨੂੰ ਮਿਲੋ।

ਜੇ ਇਸ ਦਾ ਰੰਗ ਨੀਲਾ ਹੋ ਜਾਵੇ ਤਾਂ ਇਸ ਦਾ ਮਤਲਬ ਹੈ ਕਿ ਤੁਹਾਡਾ ਦਿਮਾਗ ਕੁਝ ਹਿਲਿਆ ਹੋਇਆ ਹੈ। ਇਸ ਲਈ ਜੇ ਤੁਸੀਂ ਪਾਗਲ ਖਾਨੇ ਜਾਣ ਵਿਚ ਹਤਕ ਸਮਝਦੇ ਹੋਵੋ ਤਾਂ ਬੇਸ਼ਕ ਉਥੋਂ ਦੇ ਕਿਸੇ ਵੱਡੇ ਡਾਕਟਰ ਨੂੰ ਜ਼ਾਤੀ ਤੌਰ ਤੇ ਘਰ ਹੀ ਮਿਲ ਲਵੋ।

ਜੇ ਇਸ ਦਾ ਰੰਗ ਫੂਕਾਂ ਮਾਰਨ ਤੇ ਨਾ ਬਦਲੇ ਚਿੱਟਾ ਹੀ ਰਹੇ? ਤਾਂ ਸਮਝੋ ਸਿਹਤ ਕਰਕੇ ਤੁਸੀਂ ਬਿਲਕੁਲ ਤੰਦਰੁਸਤ ਹੋ ਪਰ ਤੁਹਾਡਾ ਮਨ ਬਹੁਤ ਕਮਜ਼ੋਰ ਹੈ ਤੇ ਕੇਵਲ ਇਸ ਦੇ ਇਲਾਜ ਲਈ ਤਾਂ ਕਿਸੇ ਗੁਰੂ ਪੀਰ ਨੂੰ ਹੀ ਮਿਲਣਾ ਪਵੇਗਾ।

## ਕੁਝ ਵਿਸ਼ਵ ਰਿਕਾਰਡ

ਹੇਠਾਂ ਲਿਖੇ ਕੁਝ ਸਵਾਦਲੇ ਵਿਸ਼ਵ ਰਿਕਾਰਡਾਂ ਵਿਚੋਂ ਕਈ ਅਜੀਬ ਜਿਹੇ ਜਾਪਦੇ ਹਨ। ਪਰ ਇਹ ਸਭ ਦੁਨੀਆਂ ਦੀ ਇਕ ਮੰਨੀ ਹੋਈ ਕਿਤਾਬ ਜਿਸ ਦਾ ਨਾਮ 'ਗਿਨੀਜ਼ ਬੁਕ ਆਫ ਰਿਕਾਰਡਜ਼' (Guinness Book of Records) ਹੈ, ਉਸ ਦੇ 25ਵੇਂ ਐਡੀਸ਼ਨ 1979 ਵਿਚ ਦਰਜ ਹਨ।

1. ਦੁਨੀਆਂ ਦੀ ਕਦ ਵਿਚੋਂ ਸਭ ਤੋਂ ਲੰਬੀ ਔਰਤ 7 ਫੁਟ $7\frac{1}{4}$ ਇੰਚ ਦੀ ਹੈ। ਇਹ ਅਮਰੀਕਾ ਦੀ ਰਹਿਣ ਵਾਲੀ ਹੈ ਅਤੇ ਇਸ ਦਾ ਨਾਮ ਸੈਂਡੀ ਐਲਨ ਹੈ। ਇਸ ਦੀ ਉਮਰ 24 ਵਰ੍ਹੇ ਦੀ ਹੈ ਅਤੇ ਇਸ ਦਾ ਭਾਰ ਦੋ ਸੋ ਕਿਲੋ-ਗ੍ਰਾਮ ਹੈ।

2. ਦੁਨੀਆਂ ਦਾ ਸਭ ਤੋਂ ਵੱਡਾ ਟਮਾਟਰ ਜਿਸ ਦਾ ਭਾਰ ਦੋ ਕਿਲੋਗਰਾਮ ਸੀ। ਵਲੈਤ ਦੇ ਰਹਿਣ ਵਾਲੇ ਚਾਰਲਸ ਰੋਬਟ (Charles Robert) ਨੇ ਮਾਰਚ 1974 ਵਿਚ ਉਗਾਇਆ ਸੀ।

3. ਭਾਰਤ ਦੀ ਗਾਇਕਾ ਲਤਾ ਮੰਗੇਸ਼ਕਰ ਨੇ 1948 ਤੋਂ ਲੈ ਕੇ 1974 ਤਕ 25,000 ਤੋਂ ਜ਼ਿਆਦਾ ਗਾਣੇ ਭਾਰਤ ਦੀਆਂ 20 ਵਖ ਵਖ ਜ਼ਬਾਨਾਂ ਵਿਚ ਰਿਕਾਰਡ ਕਰਵਾਏ।

4. ਦੁਨੀਆਂ ਦੀ ਸਭ ਤੋਂ ਤੇਜ਼ ਮੋਟਰ ਕਾਰ (ਪਿਸਟਨ ਇੰਜਨ ਨਾਲ ਚਲਣ ਵਾਲੀ) ਦਾ ਨਾਮ ਗੋਲਡਨ ਰੈਡ (Golden Red) ਹੈ। ਜਿਸ ਨੇ 673 Km. ਦੀ ਸਪੀਡ ਦਾ ਰਿਕਾਰਡ 1965 ਵਿਚ ਕਾਇਮ ਕੀਤਾ।

5. ਕ੍ਰਿਕਟ ਦੀ ਖੇਡ ਵਿਚ ਇਕ ਓਵਰ (ਛੇ ਬਾਲਾਂ ਦਾ) ਵਿਚ ਸਭ ਤੋਂ ਜ਼ਿਆਦਾ ਦੌੜਾਂ 36, ਵੈਸਟ ਇਡੀਜ਼ (West Indies) ਦੇ ਗੈਰੀ ਸੋਬਰਜ਼ ਨੇ 1968 ਵਿਚ ਬਣਾਈਆਂ। ਅਜ ਤਕ ਟੈਸਟ ਕ੍ਰਿਕਟ ਵਿਚ 8,032 ਦੌੜਾਂ ਬਨਾਣ ਦਾ ਵੀ ਇਹਨਾਂ ਦਾ ਹੀ ਰਿਕਾਰਡ ਹੈ।

6. ਕ੍ਰਿਕਟ ਦੀ ਖੇਡ ਵਿਚ ਹੀ ਸਭ ਤੋਂ ਜ਼ਿਆਦਾ ਵਿਕਟਾਂ ਲੈਣ ਦਾ ਰਿਕਾਰਡ ਵੈਸਟ ਇੰਡੀਜ਼ ਦੇ ਖਿਲਾੜੀ ਲੈਂਚ ਗਿਬਜ਼ ਨੂੰ ਹਾਸਲ ਹੈ। ਇਹਨਾਂ ਨੇ ਕੁਲ 309 ਵਿਕਟਾਂ ਲੈ ਕੇ 8989 ਦੌੜਾਂ ਦਿਤੀਆਂ।

ਹਾਕੀ ਦੀ ਖੇਡ ਵਿਚ ਹਿੰਦੁਸਤਾਨ ਨੇ ਉਲੰਪਿਕ ਦੀਆਂ ਖੇਡਾਂ ਵਿਚ 1928 ਤੋਂ ਲੈ ਕੇ ਹੁਣ ਤਕ ਸਭ ਤੋਂ ਜ਼ਿਆਦਾ ਵਾਰੀ ਸੋਨੇ ਦੇ ਤਗਮੇ ਜਿਤੇ। ਓਲੰਪਿਕ ਖੇਡਾਂ ਵਿਚ ਸਭ ਤੋਂ ਜ਼ਿਆਦਾ ਗੋਲ ਕਰਨ ਦਾ ਰਿਕਾਰਡ ਵੀ ਹਿੰਦੁਸਤਾਨ ਕੋਲ ਹੀ ਹੈ ਜਦੋਂ ਕਿ ਉਹਨਾਂ ਨੇ 1932 ਦੀਆਂ ਖੇਡਾਂ ਵਿਚ ਅਮਰੀਕਾ ਨੂੰ 24—1 ਗੋਲਾਂ ਤੇ ਹਰਾਇਆ ਸੀ।

8. ਹਾਕੀ ਦੀ ਖੇਡ ਵਿਚ ਕਿਸੇ ਇਕ ਮੁਲਕ ਵਾਸਤੇ ਸਭ ਤੋਂ ਜ਼ਿਆਦਾ ਵਾਰੀ ਇੰਟਰਨੈਸ਼ਨਲ ਮੈਚ ਖੇਡਣ ਦਾ ਰਿਕਾਰਡ ਅਵਤਾਰ ਸਿੰਘ ਸੋਹਲ ਦਾ ਹੈ ਜਿਨ੍ਹਾਂ ਨੇ 167 ਵਾਰੀ ਕੀਨਿਆ ਦੀ ਟੀਮ ਲਈ ਖੇਡਿਆ।

9. ਹਰ ਸਾਲ ਕੀਨਿਆ (ਅਫਰੀਕਾ) ਵਿਖੇ ਮੋਟਰ-ਕਾਰਾਂ ਦੀ ਇਕ ਦੌੜ ਜੋ ਕਿ ਤਕਰੀਬਨ 6,300 ਕਿਲੋ-ਮੀਟਰ ਦੀ ਹੁੰਦੀ ਹੈ ਤੇ ਬਹੁਤ ਹੀ ਖਤਰਨਾਕ ਸੜਕਾਂ ਉਤੇ ਦੌੜੀ ਜਾਣ ਕਰ ਕੇ ਦੁਨੀਆਂ ਦੀ ਸਭ ਤੋਂ ਮੁਸ਼ਕਲ ਦੌੜ ਮੰਨੀ ਜਾਂਦੀ ਹੈ। ਇਹ ਦੌੜ 1953 ਵਿਚ ਸ਼ੁਰੂ ਹੋਈ। ਇਸ ਦੌੜ ਨੂੰ ਤਿੰਨ ਵਾਰੀ ਜਿਤਨ ਦਾ ਰਿਕਾਰਡ ਕੀਨਿਆ ਦੇ ਜੋਗਿੰਦਰ ਸਿੰਘ ਨੂੰ ਹਸਾਲ ਹੈ।

17, ਸ੍ਰੀਨਗਰ ਗਾਰਡਨ ਕਾਲੋਨੀ, ਅੰਮ੍ਰਿਤਸਰ

ਉਰਦ ਹਾਸ-ਵਿਅੰਗ

# ਸੱਦੀ ਨਾ ਬੁਲਾਈਂ ਮੈਂ ਲਾੜੇ ਦੀ ਤਾਈ

—ਰਾਮ ਲਾਲ ਨਾਭਵੀ
ਪੰਜਾਬੀ ਰੂਪ :—ਕੇ. ਐਲ ਗਰਗ

'ਸੱਦੀ ਨਾ ਬੁਲਾਈ ਮੈਂ ਲਾੜੇ ਦੀ ਤਾਈ' ਇਹ ਇਕ ਮੁਹਾਵਰਾ ਹੈ। ਇਹ ਮੁਹਾਵਰਾ ਕਿਸ ਦੀ ਕਾਢ ਹੈ, ਕਦੋਂ ਦਾ ਤੇ ਕਿੰਨ੍ਹਾਂ ਹਾਲਤਾਂ ਵਿਚ ਇਸ ਦੀ ਕਾਢ ਹੋਈ ? ਮੈਂ ਬੜੀ ਹੀ ਮਗਜ਼ਪੱਚੀ ਕੀਤੀ ਪਰ ਪਤਾ ਕੁੱਝ ਨਾ ਚੱਲਿਆ ਵੱਡੇ ਤੋਂ ਵੱਡੇ ਸ਼ਬਦਕੋਸ਼ ਤੋਂ ਲੈ ਕੇ ਛੋਟੀ ਡਿਕਸ਼ਨਰੀ ਨੂੰ ਵਾਚਿਆ। ਕਿਤੇ ਥਹੁ ਨਾ ਮਿਲਿਆ। ਵੱਡੇ ਵਡੇ ਵਿਦਵਾਨਾਂ ਤੋਂ ਪੁੱਛਿਆ ਪਰ ਪੱਲੇ ਕੁੱਝ ਨਾ ਪਿਆ। ਕਈ ਦਾਰਸ਼ਨਿਕਾਂ ਨੂੰ ਖਤ ਲਿਖੇ ਪਰ ਸਭ ਵਿਅਰਥ। ਲੱਗਦਾ ਇਉਂ ਹੈ ਕਿ ਇਹ ਮੁਹਾਵਰਾਂ ਕਿਸੇ ਸ਼ਰਾਰਤੀ ਦਿਮਾਗ ਦੀ ਕਾਢ ਹੈ। ਉਹ ਸ਼ਰਾਰਤੀ ਸੀ ਕੌਣ ? ਕਿਸ ਦੇਸ਼ ਜਾਂ ਸ਼ਹਿਰ ਦਾ ਰਹਿਣ ਵਾਲਾ ਸੀ ਪਤਾ ਨਹੀਂ ਲੱਗ ਸਕਿਆ। ਉਮੀਦ ਵੀ ਕੋਈ ਨਹੀਂ ਕਿ ਪਤਾ ਲੱਗੇ ਪਰ ਸਾਡੀ ਖੋਜ ਹਾਲੇ ਤੱਕ ਜਾਰੀ ਹੈ।

ਆਉ ਮੈਂ ਤੁਹਾਨੂੰ ਆਪਣੇ ਇਕ ਮਿੱਤਰ ਨਾਲ ਮਿਲਾਵਾਂ। ਇਨ੍ਹਾਂ ਦਾ ਨਾਂ ਰੱਖਣ ਲਈ ਇਨ੍ਹਾਂ ਨੇ ਅੱਡੋ ਅੱਡ ਸ਼ਹਿਰਾਂ ਦੇ ਸਕੂਲਾਂ ਵਿਚੋਂ ਵਿਦਿਆਰਥੀਆਂ ਦੇ ਨਾਵਾਂ ਦੀਆਂ ਸੂਚੀਆਂ ਮੰਗਵਾਈਆਂ। ਬੁੱਧੀਮਾਨਾਂ ਦੀ ਇਕ ਕਮੇਟੀ ਨੇ ਨਾਉਂ ਛਾਂਟੇ। ਇਕ ਨਾਂ ਦਾ ਫੈਸਲਾ ਕਰਨ ਵਿਚ ਮੈਂਬਰਾਂ ਦੀ ਰਾਇ ਵੱਖਰੋ ਵੱਖਰੀ ਸੀ। ਅੰਤ ਟਾਸ ਕੀਤਾ ਗਿਆ (ਪਰਚੀਆਂ ਪਾਈਆਂ ਗਈਆਂ) ਪਰਚੀ ਸਾਡੇ ਮਿੱਤਰ ਕੋਲੋਂ ਹੀ ਚੁਕਵਾਈ ਗਈ। ਇਸ ਲਈ ਜੋ ਨਾਉਂ ਉਸ ਉਤੇ ਅੰਕਿਤ ਸੀ ਉਹੀ ਰੱਖਣ ਦਾ ਮਨ ਬਣਾਇਆ ਗਿਆ। ਫਿਰ ਉਹ ਸਕੂਲ ਜਾਣ ਲਗੇ। ਪੜ੍ਹਣ ਵਿਚ ਕਾਫੀ ਹੁਸ਼ਿਆਰ ਸੀ। ਅਧਿਆਪਕ ਪ੍ਰਸ਼ਨ ਉਰਦੂ ਵਿਚ ਪੁੱਛਦੇ ਤਾਂ ਸਾਡੇ ਮਿੱਤਰ ਅੰਗ੍ਰੇਜ਼ੀ 'ਚ ਜੁਆਬ ਦਿੰਦੇ ਤੇ ਜੇ ਮਾਸਟਰ ਅੰਗ੍ਰੇਜ਼ੀ 'ਚ ਕੁਝ ਪੁੱਛਦੇ ਤਾਂ ਉਹ ਜੁਆਬ ਹਿੰਦੀ 'ਚ ਦਿੰਦੇ। ਉਨ੍ਹਾਂ ਦੀਆਂ ਆਦਤਾਂ ਤੇ ਹਰਕਤਾਂ ਦੇਖਕੇ ਉਨ੍ਹਾਂ ਦਾ ਨਾਂ 'ਅੱਲਾਮਾਂ' ਪੈ ਗਿਆ ਲੋਕ ਅਸਲ ਨਾਂ ਭੁੱਲ ਹੀ ਗਏ। ਇਹੀ ਕਾਰਣ ਹੈ ਕਿ ਸਾਨੂੰ ਵੀ ਉਹਦਾ ਨਾਂ ਯਾਦ ਨਹੀਂ ਆ ਰਿਹਾ। ਫਿਰ ਉਹ ਕਾਲਜ ਪਹੁੰਚੇ। ਵਿਦਿਆ ਪ੍ਰਾਪਤੀ ਲਈ ਸਾਰਾ ਦਿਨ ਜੁਟੇ ਰਹਿੰਦੇ। ਆਪਣੇ ਮਿੱਤਰਾਂ ਨੂੰ ਮੇਰੇ ਮਿੱਤਰ ਦੱਸਦੇ। ਤੇ ਹੁਣ ਉਹ ਬਹੁਤ ਵੱਡੇ ਸਕਾਲਰ ਬਣ ਗਏ ਹਨ। ਇਸ ਲਈ ਉਹ ਕਹਿੰਦੇ ਹਨ ਕਿ ਕਵਿਤਾ ਹੋਵੇ ਜਾਂ ਵਾਰਤਕ, ਮਨੋਵਿਗਿਆਨ ਹੋਏ ਜਾਂ ਵਿਅੰਗ, ਰਹੱਸਵਾਦ ਹੋਵੇ ਜਾਂ ਸਮਾਲੋਚਨਾ, ਅਸਲ ਹੋਵੇ ਜਾਂ ਤਰਜਮਾ, ਨਕਲ ਹੋਵੇ ਜਾਂ ਮੌਲਿਕਤਾ, ਵਰਨਣ ਹੋਵੇ ਜਾਂ ਛਾਇਆਵਾਦ, ਭਾਸ਼ਣ ਹੋਵੇ ਜਾਂ ਲਿਖਤੀ, ਕਲਾ ਹੋਵੇ ਜਾਂ ਬੁਤ ਤਰਾਸ਼ੀ ਉਹ ਸਾਰਿਆਂ ਤੇ ਹੀ ਹਾਵੀ ਹੋ ਚੁੱਕੇ ਹਨ। ਜਦੋਂ ਵੀ ਕੋਈ ਦੋ ਵਿਦਵਾਨ ਆਪਸ ਵਿਚ ਵਾਰਤਾਲਾਪ ਕਰ ਰਹੇ ਹੁੰਦੇ ਤਾਂ ਮੇਰੇ ਮਿੱਤਰ ਝਿਝਕ ਜਾਂਦੇ। ਉਨ੍ਹਾਂ ਦੀ ਗੱਲ ਹੌਲੀ ਹੌਲੀ ਸੁਣਦੇ ਤੇ ਅਚਾਨਕ ਹੀ ਉਨ੍ਹਾਂ ਕੋਲ ਜਾਕੇ ਆਪਣੀ ਰਾਇ ਦੱਸ ਦਿੰਦੇ। ਰਾਇ ਕੀ ? ਫੈਸਲਾ ਹੀ ਦੇ ਦਿੰਦੇ। ਨਤੀਜਾ ਇਹ ਨਿਕਲਿਆ ਕਿ ਉਹ ਮੇਰੇ ਮਿੱਤਰ ਨੂੰ 'ਸੱਦੀ ਨਾ ਬੁਲਾਈ' ਹੀ ਕਹਿਣ ਲੱਗ ਪਏ। ਇਹ ਪਦਵੀ ਉਨ੍ਹਾਂ ਨੂੰ ਅਜਿਹੀ ਮਿਲੀ ਕਿ ਹੁਣ ਲੋਕ ਉਨ੍ਹਾਂ ਨੂੰ 'ਅੱਲਾਮਾਂ' ਕਹਿਣਾ ਵੀ ਭੁੱਲ ਗਏ : ਅਸਲੀ ਨਾਂ ਤਾਂ ਉਹ ਪਹਿਲਾਂ ਹੀ ਭੁੱਲ ਚੁੱਕੇ ਸਨ। ਤੇ ਹੁਣ ਇਹ ਪਦਵੀ ਹੀ ਉਨ੍ਹਾਂ ਦਾ ਨਾਉਂ ਬਣ ਕੇ ਰਹਿ ਗਿਆ ਹੈ।

ਵੱਡੀਆਂ ਵੱਡੀਆਂ ਗੋਸ਼ਟੀਆਂ ਦੇ ਪਹੁੰਚ ਜਾਂਦੇ ਨੇ। ਹਾਲਾਂਕਿ ਪ੍ਰਬੰਧਕਾਂ ਦੀ ਇਹੀ ਇੱਛਾ ਤੇ ਕੋਸ਼ਿਸ਼ ਹੁੰਦੀ ਹੈ ਕਿ ਉਹ ਮਹਿਫਲ 'ਚ ਨਾ ਹੀ ਆਉਣ ਤਾਂ ਚੰਗੇ। ਜਦੋਂ ਸਵਾਲਾਂ ਦਾ ਸਿਲਸਿਲਾ ਸ਼ੁਰੂ ਹੁੰਦਾ ਹੈ ਤਾਂ ਅਜਿਹੇ ਸੁਆਲ ਕਰਦੇ ਨੇ ਜਿਸਦਾ ਗੋਸ਼ਟੀ ਨਾਲ ਕੋਈ ਲਿੱਕਾ ਤਿੱਕਾ ਹੀ ਨਹੀਂ ਹੁੰਦਾ ਅਤੇ ਜਦੋਂ ਲੋਕ ਮਜ਼ਾਕ ਉਡਾਉਣ ਲੱਗਦੇ ਨੇ ਤਾਂ ਫਰਮਾਉਂਦੇ ਹਨ ਕਿ ਇਹੋ ਜਿਹੇ ਸੁਆਲ ਉਹੀ ਬੰਦਾ ਕਰ ਸਕਦੈ ਜਿਸ ਦਾ ਅਧਿਐਨ ਵਿਸ਼ਾਲ ਹੋਵੇ। ਜੀਰਨੂੰ ਦੁਨੀਆਂ ਬਾਰੇ ਭਰਪੂਰ ਜਾਣਕਾਰੀ ਹੋਵੇ ਤੇ ਜਿਸਨੇ ਇਸਦੀ ਪਚੀਦਗੀ ਨੂੰ ਚੰਗੀ ਤਰ੍ਹਾਂ ਸਮਝ ਲਿਆ ਹੋਵੇ। ਜਿਸ ਤਰ੍ਹਾਂ ਸੁਆਲ ਕਰਨਾ ਹਰ ਬੰਦੇ ਦੇ ਵੱਸ ਦੀ ਗੱਲ ਨਹੀਂ ਹੁੰਦੀ। ਉਸੇ ਤਰ੍ਹਾਂ ਹਰ ਸੁਆਲ ਨੂੰ ਸਮਝਣਾ ਵੀ ਜਣੇ ਖਣੇ ਦੇ ਵਸ

ਦਾ ਰੋਗ ਨਹੀਂ ਹੁੰਦਾ। ਗੋਸ਼ਟੀ ਦੇ ਖਤਮ ਹੋਣ ਤੇ ਚਾਹ ਤੇ ਪਹੁੰਚਦੇ ਹਨ ਅਤੇ ਚਾਹ ਦੇ ਫਾਇਦਿਆਂ ਅਤੇ ਨੁਕਸਾਨਾਂ ਤੇ ਇਕ ਲੰਮਾ ਭਾਸ਼ਣ ਦੇ ਦਿੰਦੇ ਨੇ। ਚਾਹ ਦੇ ਨਾਲ ਨਾਲ ਦੂਸਰੀਆਂ ਕਈ ਗੱਲਾਂ ਵੀ ਬਹਿਸ 'ਚ ਸ਼ਾਮਿਲ ਹੋ ਜਾਂਦੀਆਂ ਨੇ ਤੇ ਗੱਲ ਸ਼ਰਾਬ ਦੀਆਂ ਕਿਸਮਾਂ ਤੇ ਜਾ ਕੇ ਖਤਮ ਹੋ ਜਾਂਦੀ ਹੈ। ਮਤਲਬ ਇਹ ਕਿ ਬਿਨਾਂ ਬੁਲਾਏ ਉੱਥੇ ਜਾਂਦੇ ਹਨ, ਬਿਨਾਂ ਪ੍ਰਧਾਨ ਦੀ ਆਗਿਆ ਲਏ ਸੁਆਲ ਕਰਦੇ ਹਨ ਤੇ ਆਪ ਹੀ ਜੁਆਬ ਦਿੰਦੇ ਹਨ। ਕਈ ਵਾਰ ਅਜਿਹਾਂ ਵੀ ਹੁੰਦਾ ਹੈ ਕਿ ਸੁਨਣ ਵਾਲਾ ਉਥੇ ਕੋਈ ਨਹੀਂ ਹੁੰਦਾ ਪਰ ਉਨ੍ਹਾਂ ਦਾ ਭਾਸ਼ਨ ਜ਼ੋਰ ਸ਼ੋਰ ਨਾਲ ਚੱਲ ਰਿਹਾ ਹੁੰਦਾ ਹੈ।

ਸਾਡੇ ਬਚਪਨ ਦੇ ਦੋਸਤ ਹਨ। ਸਾਡੇ ਘਰ ਅਕਸਰ ਆ ਜਾਂਦੇ ਨੇ। ਸਾਨੂੰ ਗੈਰ ਹਾਜ਼ਿਰ ਦੇਖ ਕੇ ਬੱਚਿਆਂ ਨਾਲ ਦਿਲ ਬਹਿਲਾਉਣ ਲੱਗ ਪੈਂਦੇ ਨੇ। ਬੱਚਿਆਂ ਨੂੰ ਟਾਫੀਆਂ ਮਿਲ ਜਾਂਦੀਆਂ ਹਨ ਅਤੇ ਉਹ ਬੇਸਬਰੀ ਨਾਲ ਉਡੀਕਣ ਲੱਗ ਪੈਂਦੇ ਹਨ। ਸਾਡੇ ਘਰੇਲੂ ਮਾਮਲਿਆਂ 'ਚ ਦਖਲ ਅੰਦਾਜ਼ੀ ਕਰਦੇ ਹਨ। ਹੱਲ ਦੱਸਦੇ ਹਨ ਤੇ ਜਦ ਤੱਕ ਸਾਥੋਂ ਇਹ ਮੰਨਵਾ ਨਾ ਲੈਣ ਕਿ ਉਨ੍ਹਾਂ ਦੀ ਦੱਸੀ ਤਜਵੀਜ਼ ਹੀ ਸਹੀ ਹੈ ਪਿੱਛਾ ਨਹੀਂ ਛੱਡਦੇ। ਅਸੀਂ ਆਪਣੇ ਮਸਲਿਆਂ ਨੂੰ ਬਹੁਤ ਛੁਪਾਉਂਦੇ ਹਾਂ ਪਰ ਉਹ ਬੱਚਿਆਂ ਨੂੰ ਟੋਹ-ਟਾਹ ਕੇ ਗੱਲ ਦਾ ਪਤਾ ਕਰ ਹੀ ਲੈਂਦੇ ਹਨ। ਹਾਰ ਕੇ ਅਸੀਂ ਹੀ ਆਪਣੀ ਆਦਤ ਬਦਲ ਲਈ ਹੈ। ਜੋ ਕੁਝ ਉਹ ਕਹਿੰਦੇ ਹਨ ਅਸੀਂ ਹਾਂ ਕਹਿ ਦਿੰਦੇ ਹਾਂ। ਬੜਾ ਖੁਸ਼ ਹੁੰਦੇ ਹਨ ਕਿ ਉਨ੍ਹਾਂ ਦੀ ਹਰ ਗੱਲ ਮੰਨੀਂ ਜਾਂਦੀ ਹੈ।

ਇਕ ਦਿਨ ਅਸੀਂ ਸੌਂ ਕਿ ਉੱਠੇ ਹੀ ਸਾਂ ਕਿ ਜਨਾਬ ਤਸ਼ਰੀਫ ਲੈ ਆਏ। ਕਹਿਣ ਲੱਗੇ—"ਰਾਤ ਨੀਂਦ ਨਾ ਆਈ। ਸਿਰ ਅਤੇ ਦਿਮਾਗ ਚੱਕਰ ਖਾ ਰਹੇ ਸਨ। ਕਾਗਜ਼ ਕਲਮ ਚੁੱਕੀ ਤੇ ਪੂਰੀਆਂ ਅੱਠ ਗ਼ਜ਼ਲਾਂ ਲਿਖੀਆਂ ਗਈਆਂ। ਦਿਲ ਕਹਾਣੀ ਲਿਖਣ ਨੂੰ ਕੀਤਾ ਤਾਂ ਇਹ ਵੀ ਲਿਖ ਮਾਰੀ। ਦਿਨ ਚੜ੍ਹਿਆ ਤਾਂ ਤੇਰੇ ਵੱਲ ਤੁਰ ਆਇਆ। ਸੋਚਿਆ ਗਜ਼ਲਾਂ ਹੁਣ ਸੁਣਾ ਆਊਣਾਂ, ਕਹਾਣੀ ਸ਼ਾਮ ਨੂੰ ਸਹੀ।" ਅਸੀਂ ਉਹਤੋਂ ਛੁਟਕਾਰਾ ਪਾਉਣ ਦੀ ਸੋਚ ਰਹੇ ਸਾਂ ਅਤੇ ਉਹ ਸਾਡਾ ਮੂਡ ਬਣਾਉਣ ਦੀ ਤਿਆਰੀ 'ਚ ਲੱਗਿਆ ਹੋਇਆ ਸੀ। ਅਚਾਨਕ ਦਰਵਾਜ਼ੇ ਤੇ ਠਕ ਠਕ ਹੋਈ। ਅਸੀਂ ਬਹੁਤ ਖੁਸ਼ ਹੋਏ ਕਿ ਹੁਣ ਉਹਦੀਆਂ ਗ਼ਜ਼ਲਾਂ ਸੁਣਨ ਤੋਂ ਜਾਨ ਬਚ ਜਾਏ ਗੀ। ਦਰਵਾਜ਼ਾ ਖੋਹਲਿਆ ਤਾਂ ਦੇਖਿਆ ਕਿ ਸਾਡੇ ਵੱਡੇ ਭਰਾ ਜੀ ਆਪਣੀ ਘਰਵਾਲੀ ਅਤੇ ਬੱਚਿਆਂ ਨੂੰ ਲਈ ਸਮਾਨ ਨਾਲ ਲੱਦੇ ਰਿਕਸ਼ੇ ਨਾਲ ਖੜੋਤੇ ਸਨ। ਅਸੀਂ ਹੈਰਾਨ ਸਾਂ ਕਿ ਉਹ ਤਾਂ ਕੈਨੇਡਾ 'ਚ ਸਨ ਅਚਾਨਕ ਇੱਥੇ ਕਿਵੇਂ। ਅਸੀਂ ਕਿਹਾ ਕਿ ਭਰਾ ਜੀ ਜੇ ਖਬਰ ਦੇ ਦਿੰਦੇ ਤਾਂ ਅਸੀਂ ਹਵਾਈ ਅੱਡੇ ਤੇ ਲੈਣ ਪਹੁੰਚ ਜਾਂਦੇ। ਕਹਿਣ ਲੱਗੇ ਕਿ ਮੈਂ ਸਰਪਰਾਈਜ਼ ਦੇਣਾ ਚਾਹੁੰਦਾ ਸਾਂ। ਉਨ੍ਹਾਂ ਦੀ ਗੱਲ ਸਾਡੇ ਮਿੱਤਰ ਨੇ ਵੀ ਸੁਣ ਲਈ। ਸਾਡੇ ਭਾਈ ਸਾਹਿਬ ਨਾਲ ਆਪਣੀ ਜਾਨ-ਪਛਾਣ ਆਪ ਹੀ ਕਰ ਲਈ। ਇਹ ਜਾਣ-ਪਛਾਣ ਕਿੱਡੀ ਲੰਮੀ ਚੌੜੀ ਹੋਵੇਗੀ ਅੰਦਾਜ਼ਾ ਤਾਂ ਤੁਸੀਂ ਲਾ ਹੀ ਸਕਦੇ ਹੋ। ਉਨ੍ਹਾਂ ਦੀ ਜਾਨ-ਪਛਾਣ ਖਤਮ ਹੋਈ ਤਾਂ ਸਰਪਰਾਈਜ਼ ਤੇ ਗੱਲ ਬਾਤ ਸ਼ੁਰੂ ਕਿੱਤੀ। ਅਸੀਂ ਮਜਬੂਰ ਹੋ ਕੇ ਟੋਕਿਆ ਤਾਂ ਕਹਿਣ ਲੱਗੇ—"ਚੰਗਾ ਸ਼ਾਮ ਨੂੰ ਆਊਂਗਾ। ਗਜ਼ਲਾਂ ਵੀ ਸੁਣਾਊਂ ਤੇ ਕਹਾਣੀ ਵੀ ਪੜ੍ਹੂੰਗਾ ਅਤੇ ਮਹਿਮਾਨ ਨੂੰ ਸਰਪਰਾਈਜ਼ ਵੀ ਦਿਆਂਗਾ!" ਅਸੀਂ ਖੁਸ਼ ਸਾਂ ਕਿ ਉਹ ਤਸ਼ਰੀਫ ਦਾ ਟੋਕਰਾ ਲੈ ਗਏ ਸਨ। ਸ਼ਾਮ ਨੂੰ ਉਨ੍ਹਾਂ ਦੇ ਆਉਣ ਤੋਂ ਪਹਿਲਾਂ ਹੀ ਅਸੀਂ ਰਫੂ ਚੱਕਰ ਹੋ ਜਾਵਾਂ ਗੇ।

ਜਦੋਂ ਅਸੀਂ ਬਹੁਤ ਦੇਰ ਨਾਲ ਘੁੰਮ ਫਿਰਕੇ ਅਤੇ ਸ਼ਾਪਿੰਗ ਕਰਕੇ ਮੁੜੇ ਤਾਂ ਦੇਖਿਆ ਕਿ ਜਨਾਬ ਲਾਅਨ ਵਿਚ ਹੀ ਟਹਿਲ ਰਹੇ ਸਨ। ਕਹਿਣ ਲੱਗੇ, "ਭਾਈ ਸਾਹਿਬ ਥੋੜਾ ਚਲੇ ਜਾਣਾ ਤੇ ਫਿਰ ਦੇਰ ਨਾਲ ਮੁੜਣਾ ਮੇਰੇ ਲਈ ਬਹੁਤ ਲਾਭਦਾਇਕ ਰਿਹੈ। ਕੁੱਝ ਸ਼ਿਅਰ ਤਾਂ ਮੈਂ ਇੱਥੇ ਹੀ ਕਹਿ ਦਿੱਤੇ ਨੇ। ਕੁਝ ਰੁਬਾਈਆਂ ਦਿਨੇ ਲਿਖ ਲਈਆਂ ਸਨ। ਹੁਣ ਤੁਸੀਂ ਖਾਣੇ ਤੋਂ ਵਿਹਲੇ ਹੋ ਜਾਉ ਫਿਰ ਤੁਹਾਨੂੰ ਰਚਨਾਵਾਂ ਸੁਣਾਵਾਂ ਗਾ।" ਖਾਣਾ ਖਾਣ 'ਚ ਉਨ੍ਹਾਂ ਸਾਡਾ ਪੂਰਾ ਸਾਥ ਦਿੱਤਾ! ਅਸੀਂ ਥੱਕੇ ਟੁੱਟੇ ਆਏ ਸਾਂ ਅਤੇ ਫਿਰ ਦੇਰ ਵੀ ਕਾਫੀ ਹੋ ਗਈ ਸੀ। ਅੱਖਾਂ ਵਿਚ ਨੀਂਦ ਵੀ ਰੜਕਨ ਲੱਗ ਪਈ ਸੀ। ਉਨ੍ਹਾਂ ਉਸੇ ਵੇਲੇ ਆਪਣੀ ਪੋਟਲੀ ਖੋਲ੍ਹ ਲਈ। ਅਸੀਂ ਤਾਂ ਚੁੱਪ ਰਹੇ ਪਰ ਸਾਡੇ ਵੱਡੇ ਭਰਾ ਨੇ ਕਹਿ ਹੀ ਦਿੱਤਾ," ਗਜ਼ਲਾਂ ਤੁਸੀ ਡਰਾਇੰਗ ਰੂਮ 'ਚ ਬਹਿ ਕੇ ਆਪਣੇ ਆਪ ਨੂੰ ਵੀ ਸੁਣਾ ਲਉ। ਸਾਨੂੰ ਤਾਂ ਨੀਂਦ ਆ ਰਹੀ ਹੈ।" ਜਦੋਂ ਅਸੀਂ ਸਵੇਰੇ ਉਠੇ ਤਾਂ ਦੇਖਿਆ ਕਿ ਜਨਾਬ ਸ਼ੀਸ਼ਾ ਮੂਹਰੇ ਰੱਖੀ ਗ਼ਜ਼ਲਾਂ ਸੁਣਾ ਰਹੇ ਹਨ। ਆਪ ਹੀ ਦਾਦ ਦੇ ਰਹੇ ਹਨ ਤੇ ਆਪ ਹੀ ਦਾਦ ਲੈ ਰਹੇ ਹਨ। ਨਾਲ ਨਾਲ ਲਿਖਦੇ ਵੀ ਜਾ ਰਹੇ ਹਨ। ਜੋ ਲਿਖ ਲੈਂਦੇ ਉਹਨੂੰ ਫਿਰ ਤੋਂ ਸੁਣਾਉਣਾ ਸ਼ੁਰੂ ਕਰ ਦਿੰਦੇ। ਅਤੇ ਜੋ ਸੁਣਾ ਚੁਕਦੇ ਉਹਨੂੰ ਫਿਰ ਤੋਂ ਲਿਖਣ ਲੱਗ ਪੈਂਦੇ। ਅਸੀਂ ਉਹਨਾਂ ਨੂੰ ਉਠਾਇਆ। ਚਾਹ ਪਿਲਾਈ ਅਤੇ ਉਹ ਚਲੇ ਗਏ। ਭਾਈ ਸਾਹਿਬ ਨੇ ਮੈਥੋਂ ਉਨ੍ਹਾਂ ਦਾ ਨਾਂ ਪੁਛਿਆ। ਮੈਂ ਕਿਹਾ ਕਿ ਨਾਂ ਤਾਂ ਉਨ੍ਹਾਂ ਦਾ ਯਾਦ ਨਹੀਂ ਪਰ ਲੋਕ ਉਨ੍ਹਾਂ ਨੂੰ 'ਸੱਦੀ ਨਾ ਬੁਲਾਈ" ਹੀ ਕਹਿੰਦੇ ਨੇ। ਫਿਰ ਹਾਸੇ ਦਾ ਇਕ ਫੁਹਾਰਾ ਛੁਟਿਆ।

ਮੇਰੇ ਖਿਆਲ 'ਚ ਅਜੇ ਤੱਕ ਇਹ ਮੁਹਾਵਰਾ ਰਿਸਰਚ ਦਾ ਵਿਸ਼ਾ ਨਹੀਂ ਬਣਿਆ ਪੜ੍ਹੇ ਲਿਖੇ ਦੋਸਤਾਂ ਤੇ ਰਿਸਰਚ ਸਕਾਲਰਾਂ ਨੂੰ ਚਾਹੀਦਾ ਦਾ ਹੈ ਕਿ ਉਹ ਇਧਰ ਜ਼ਰੂਰ ਧਿਆਨ ਦੇਣ। ਮੈਨੂੰ ਭਰੋਸਾ ਹੈ ਕਿ ਮੇਰਾ ਇਹ ਦੋਸਤ ਉਨ੍ਹ ਦੀ ਪੂਰੀ ਮਦਦ ਕਰੇ ਗਾ। ●

ਪੰਜਾਬੀ ਰੂਪ : ਕੇ. ਐਲ. ਗਰਗ
9, ਕਿਸ਼ਨਪੁਰਾ,
ਮੋਗਾ (ਫਰੀਦਕੋਟ)

# ਆਈ ਆਗਿਆ ਪਿਰਹੁ ਬੁਲਾਇਆ

ਪਿਛਲੇ ਕੁਝ ਦਿਨਾਂ ਵਿੱਚ ਸਾਡੇ ਸਨੇਹੀ ਸਾਥੋਂ ਸਦਾ ਲਈ ਵਿਛੜ ਗਏ ਹਨ । ਵਰਿਆਮ ਦੇ ਕਾਲਮਾਂ ਵਿਚ ਅਸੀਂ ਉਹਨਾਂ ਦੀ ਯਾਦ ਸਾਂਭ ਰਹੇ ਹਾਂ ।

## ਬੀਬੀ ਮਾਨ ਕੌਰ ਜੰਮੂ

ਬੀਬੀ ਮਾਨ ਕੌਰ ਜੰਮੂ ਵਾਲੇ ਜਿਨ੍ਹਾਂ ਨੂੰ ਆਮ ਕਰਕੇ ਨੌਜੁਆਨਾਂ ਵਿਚ ਭੂਆ ਕਰ ਕੇ ਬੁਲਾਇਆ ਜਾਂਦਾ ਸੀ ਅਕਾਲ ਚਲਾਣੇ ਨਾਲ ਆਪਣੇ ਪਿਛੇ ਤਿਆਗ ਤੇ ਸੇਵਾ ਦੀ ਇਕ ਲੰਮੀ ਦਾਸਤਾਨ ਛੱਡ ਗਏ ਹਨ । ਸਖੀ ਸੁਭਾਅ ਦੇ ਧਾਰਨੀ ਅਤੇ ਹਰ ਲੋੜਵੰਦ ਲਈ ਫਿਕਰਮੰਦ ਭੂਆ ਮਾਨ ਕੌਰ ਜੰਮੂ ਦੀ ਨਾਮਧਾਰੀ ਸੰਗਤ ਦੀ ਚਾਲਕ ਸ਼ਕਤੀ ਤਾਂ ਹੈ ਹੀ ਸੀ ਬਾਹਰੋਂ ਆਏ ਅਤਿਥੀਆਂ ਲਈ ਵੀ ਇਕ ਮਹਾਨ ਆਸਰਾ ਸੀ । ਜ਼ਿੰਦਗੀ ਦਾ ਬਹੁਤਾ ਹਿਸਾ ਉਹਨਾਂ ਸ੍ਰੀ ਭੈਣੀ ਸਾਹਿਬ ਵਿਖੇ ਸੇਵਾ ਕਰਦਿਆਂ ਬਤੀਤ ਕੀਤਾ ਅਤੇ ਗੁਰੂ ਘਰ ਦੇ ਪਰਿਵਾਰ ਦੇ ਮੈਂਬਰ ਦੀ ਹੈਸੀਅਤ ਹੀ ਉਹਨਾਂ ਦੀ ਹੋ ਗਈ ਸੀ । ਉਹਨਾਂ ਦੇ ਵਿਛੋੜੇ ਨਾਲ ਬਹੁਤ ਲੋਕਾਂ ਨੂੰ ਸਦਮਾ ਪੁਜਿਆ ਹੈ ਅਤੇ ਸੰਪਾਦਕ ਵਰਿਆਮ ਤੋਂ ਇਕ ਚਾਤੀ ਹਮਾਇਤੀ ਖੁਸ ਗਿਆ ਹੈ ।



ਬੀਬੀ ਮਾਨ ਕੌਰ

## ਸੇਠ ਸੰਤੋਖ ਸਿੰਘ ਜੀ

ਹੈਦਰਾਬਾਦ ਵਾਲੇ ਸੇਠ ਸੰਤੋਖ ਸਿੰਘ ਜੀ ਇਕ ਆਦਰਸ਼ਕ ਸ਼ਖਸੀਅਤ ਸਨ । ਸਤਿਗੁਰੂ ਜਗਜੀਤ ਸਿੰਘ ਜੀ ਦੇ ਬਚਪਨ ਦੇ ਸਹਿਪਾਠੀ ਸੁਭਾਅ ਵਲੋਂ ਬਹੁਤ ਦਲੇਰ ਸਨ ਅਤੇ ਇਕਲੇ ਆਪਣੇ ਸਿਰੋਂ ਵਡੇ ਵਡੇ ਮੇਲੇ ਕਰ ਦਿੰਦੇ ਸਨ । ਉਹਨਾਂ ਦੇ ਬੇਵਕਤੀ ਦੇਹਾਂਤ ਨਾਲ ਸਾਨੂੰ ਬਹੁਤ ਘਾਟਾ ਪਿਆ ਹੈ ।

ਉਹਨਾਂ ਦੇ ਪਰਿਵਾਰ ਨਾਲ ਸਾਡੀ ਦਿਲੀ ਹਮਦਰਦੀ ਹੈ ਉਹਨਾਂ ਦੇ ਸਪੁਤਰ ਸ. ਬਲਵਿੰਦਰਪਾਲ ਸਿੰਘ ਜੀ ਅਤੇ ਹੋਰ ਪਰਿਵਾਰ ਦੇ ਮੈਬਰਾਂ ਤੋਂ ਆਸ ਕੀਤੀ ਜਾਂਦੀ ਹੈ ਕਿ ਉਹ ਸੇਠ ਜੀ ਦੇ ਪੈਰ ਚਿਨ੍ਹਾਂ ਤੇ ਚਲਦੇ ਹੋਏ ਸਦਾ ਹੀ ਸਮਾਜੀ ਕੰਮਾਂ ਲਈ ਤਤਪਰ ਰਹਿਣਗੇ ।

## ਜਥੇਦਾਰ ਇੰਦਰ ਸਿੰਘ ਜੀ

ਸਰਸੇ ਵਾਲੇ ਜਥੇਦਾਰ ਇੰਦਰ ਸਿੰਘ ਜੀ ਆਪਣੇ ਆਪ ਵਿਚ ਇਕ ਸੰਸਥਾ ਸਨ । ਉਹਨਾਂ ਇਕਲਿਆਂ ਆਪਣੇ ਅਣਥੱਕ ਜਤਨਾਂ ਨਾਲ ਸਰਸੇ ਵਿਚ ਇਕ ਸਕੂਲ ਦੀ ਸਥਾਪਨਾ ਕੀਤੀ ਅਤੇ ਇਸ ਮੰਤਵ ਵਾਸਤੇ ਦੀਵਾਨ ਲਾ ਲਾ ਕੇ ਪੈਸੇ ਇਕਠੇ ਕੀਤੇ । ਨਾਮਧਾਰੀ ਧਰਮ-ਸਾਲਾ ਦੀ ਸਥਾਪਤੀ ਅਤੇ ਉਸਾਰੀ ਵਾਸਤੇ ਦਿਨ ਰਾਤ ਜਤਨ ਕੀਤੇ । ਆਪਣੇ ਉਦਾਰ ਸੁਭਾਅ ਕਰ ਕੇ ਉਹ ਹਰ ਵਰਗ ਦੇ ਲੋਕਾਂ ਵਿਚ ਹਰਮਨ ਪਿਆਰੇ ਸਨ । ਦਿਲ ਦੇ ਬਾਦਸ਼ਾਹ ਸਨ ਅਤੇ ਉਹਨਾਂ ਬਹੁਤ ਹੀ ਘਟ ਲੋਕਾਂ ਵਿਚੋਂ ਇਕ ਸਨ ਜਿਹੜੇ ਦੂਸਰੇ ਦੀ ਤਰੱਕੀ ਵੇਖ ਕੇ ਖੁਸ਼ ਹੁੰਦੇ ਹਨ । ਉਹਨਾਂ ਨੂੰ ਸੇਵਾ ਕਰਨ ਦਾ ਬਹੁਤ ਚਾਅ ਸੀ ਅਤੇ ਹਰ ਸਮਾਜੀ ਕੰਮ ਵਿਚ ਵਧ ਚੜ ਕੇ ਹਿਸਾ ਪਾਉਂਦੇ ਸਨ । ਕਾਰੋਬਾਰ ਵੀ ਉਹਨਾਂ ਦਾ ਚੰਗਾ ਸੀ ਤੇ ਮਾਇਆ ਦੀ ਵਰਤੋਂ ਤੋਂ ਸੰਕੋਚ ਨਹੀਂ ਸਨ ਕਰਦੇ ਉਹਨਾਂ ਦੀ ਅੰਤਮ ਯਾਤਰਾ ਵਿਚ ਹਜ਼ਾਰਾਂ ਇਲਾਕਾ ਨਿਵਾਸੀਆਂ ਨੇ ਭਾਗ ਲਿਆ । ਉਹਨਾਂ ਦੇ ਭੋਗ ਦੇ ਮੇਲੇ ਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪ ਦਰਸ਼ਨ ਦਿਤੇ । ਉਹਨਾਂ ਦੇ ਨਿਧਨ ਨਾਲ 'ਵਰਿਆਮ' ਇਕ ਪਰਮ ਸਹਿਯੋਗੀ ਜੀਵਨ ਮੈਂਬਰ ਦੇ ਸਾਥ ਤੋਂ ਵਾਂਝਿਆ ਹੋ ਗਿਆ ਹੈ ।



ਜਥੇਦਾਰ ਇੰਦਰ ਸਿੰਘ

## ਸੰਤ ਹਰਨਾਮ ਸਿੰਘ ਜੀ ਜੰਮੂ

ਜੰਮੂ ਵਿਚਲੀ ਇਕ ਹੋਰ ਹਸਤੀ ਸੰਤ ਹਰਨਾਮ ਸਿੰਘ ਜੀ ਸਾਥੋਂ ਜੁਦਾ ਹੋ ਗਏ ਹਨ। ਆਪ ਪੂਰਨ ਰੂਪ ਵਿਚ ਸੰਤ ਪੁਰਸ਼ ਸਨ। ਉਸਤਤ ਅਤੇ ਨਿੰਦਿਆ ਦੋਹਾਂ ਦੇ ਤਿਆਗੀ ੮੦ ਸਾਲ ਦੀ ਉਮਰ ਤੱਕ ਹੱਥੀਂ ਕ੍ਰਿਤ ਕਰਨ ਵਾਲੇ ਵੰਡ ਛਕਣ ਵਾਲੇ ਈਰਖਾ ਦਵੈਤ ਤੋਂ ਰਹਿਤ, ਭਜਨ ਬਾਣੀ ਤੇ ਨਿਤਨੇਮ ਦੇ ਅਭਿਆਸੀ, ਦ੍ਰਿੜ ਵਿਸ਼ਵਾਸ਼ੀ ਅਤੇ ਬੁਲੰਦ ਹੌਸਲੇ ਦੇ ਮਾਲਕ ਸਨ। ਅਜੇ ਢਾਈ ਕੁ ਸਾਲ ਹੀ ਹੋਏ ਹਨ ਕਿ ਉਹਨਾਂ ਦੇ ਪੁਤਰ ਸ. ਪ੍ਰੀਤਮ ਸਿੰਘ ਜੀ ਸਾਬਕ ਮਿਊਂਸਪਲ ਕੌਂਸਲਰ ਤੇ ਪ੍ਰਧਾਨ ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥਾ ਭਰ ਜਵਾਨੀ ਵਿਚ ਇਸ ਸੰਸਾਰ ਨੂੰ ਤਿਆਗ ਗਏ ਸਨ। ਉਸ ਵੇਲੇ ਜਿਸ ਹਿੰਮਤ ਨਾਲ ਪਰਿਵਾਰ ਨੂੰ ਉਨ੍ਹਾਂ ਸਾਂਭਿਆ ਤੇ ਹੌਸਲਾ ਦੇ ਕੇ ਪੈਰਾਂ ਤੇ ਖੜਾ ਕੀਤਾ ਉਹ ਉਹਨਾਂ ਦੇ ਪੂਰੇ ਗਿਆਨੀ ਪੁਰਸ਼ ਹੋਣ ਦਾ ਸਬੂਤ ਸੀ। ਅੰਤਮ ਦਮ ਤਕ ਉਹਨਾਂ ਦੇ ਹੋਸ਼ ਹਵਾਸ ਕਾਇਮ ਰਹੇ ਅਤੇ ਆਖਰੀ ਸਮੇਂ ਗਲਾਂ ਬਾਤਾਂ ਕਰਕੇ ਪਰਿਵਾਰ ਨੂੰ ਉਪਦੇਸ਼ ਦਿੰਦੇ ਇਸ ਸੰਸਾਰ ਤੋਂ ਵਿਦਾ ਹੋਏ ਹਨ।

ਵਰਿਆਮ ਪਰਿਵਾਰ ਵਲੋਂ ਵਿਛੜੀਆਂ ਰੂਹਾਂ ਦੀ ਸਦਗਤੀ ਲਈ ਅਰਦਾਸ ਹੈ। —ਜਗਦੀਸ਼ ਸਿੰਘ

## ਪਰਚੇ ਵਾਪਸ

ਸਾਨੂੰ ਹੇਠ ਲਿਖੇ ਸਜਨਾਂ ਦੇ ਪਰਚੇ ਡਾਕ ਮਹਿਕਮੇ ਵਲੋਂ ਵਾਪਸ ਆਏ ਹਨ। ਹੋ ਸਕਦਾ ਹੈ ਕਿ ਇਹ ਪਾਠਕ ਆਪਣਾ ਥਾਂ ਬਦਲ ਗਏ ਹੋਣ। ਇਸ ਸਬੰਧੀ ਉਹਨਾਂ ਦਾ ਕੋਈ ਵਾਕਫਕਾਰ ਜਾਂ (ਜੇ ਉਹ ਕਿਤੇਂ ਪੜ੍ਹਨ) ਤਾਂ ਖੁਦ ਸਾਨੂੰ ਸੂਚਿਤ ਕਰਨ ਕਿ ਪਰਚਾ ਵਾਪਸ ਆਉਣ ਦਾ ਕੀ ਕਾਰਨ ਹੈ।

ਚਿਟ ਨੰਬਰ ਪੀ-੨੭ ਸੰਤ ਹਰਨਾਮ ਸਿੰਘ ਚੱਕ ੭੨ ਪਿੰਡ ਤੇ ਡਾਕਖਾਨਾ ਰਾਣੀਆਂ (ਸਿਰਸਾ)

ਚਿਟ ਨੰਬਰ ਪੀ-੨੮ : ਸੰਤ ਮਹਿੰਦਰ ਸਿੰਘ ਭਸੀਨ ਪਿੰਡ ਤੇ ਡਾਕਖਾਨਾ ਰਾਣੀਆਂ (ਸਿਰਸਾ)

ਚਿਟ ਨੰਬਰ ਪੀ-੯੦ : ਸੰਤ ਦਲਜੀਤ ਸਿੰਘ ਨਾਮਧਾਰੀ ਨਹਿਰੂ ਪਾਰਕ ਸਰਸਾ

## ਕਵਿਤਾ

—ਭੁਪਿੰਦਰ ਪਾਲ ਖੂੰ ਮੜਾ

ਤੁਰਦੇ ਤੁਰਦੇ ਆਸਾਂ ਦੇ ਖੰਭ ਹਾਰ ਗਏ,
ਖੁਰਦੇ ਖੁਰਦੇ ਆਪਾ ਸਾਡੇ ਮਾਰ ਗਏ ਨੇ।
ਅਸੀਂ ਉਡੀਕਾਂ ਕਰਦੇ ਤਾਰੋ ਤਾਰ ਹੋਏ,
ਉਹ ਤਾਂ ਆਪਣੇ ਭਾਣੇ ਕਰਜ਼ ਉਤਾਰ ਗਏ ਨੇ।
ਅੱਖਰ ਅੱਖਰ ਸਾਡਾ ਰੋਗੀ ਬਣਿਆ ਹੂੰ,
ਗ਼ਮ ਬੀਮਾਰੀ ਲਾਕੇ ਆਪਾ ਖਾਰ ਗਏ ਨੇ।
ਉਹ ਵੇਖੋ ਰੁੱਤ ਖੁਸ਼ਬੋਈਆਂ ਵੰਡਦੀ ਹੂੰ,
ਕੂੰਜਾਂ ਵਾਂਙੂ ਆਪੇ ਬਣਕੇ ਡਾਰ ਗਏ ਨੇ।

---

## 'ਵਰਿਆਮ' ਦੀ ਮਲਕੀਅਤ ਤੇ ਹੋਰ ਵੇਰਵੇ ਸਬੰਧੀ ਬਿਆਨ

| | | |
|---|---|---|
| ੧. | ਪ੍ਰਕਾਸ਼ਨ ਸਥਾਨ | ਜਲੰਧਰ |
| ੨. | ਪ੍ਰਕਾਸ਼ਨ-ਕਾਲ | ਮਾਸਕ |
| ੩. | ਛਾਪਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੪. | ਪ੍ਰਕਾਸ਼ਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੫. | ਸੰਪਾਦਕ ਦਾ ਨਾਮ | ਜਗਦੀਸ਼ ਸਿਘ |
| | ਨਾਗਰਿਕਤਾ | ਭਾਰਤੀ |
| ੬. | ਉਹਨਾਂ ਵਿਅਕਤੀਆਂ ਦੇ ਨਾਮ ਤੇ ਪਤੇ ਜੋ ਸਮਾਚਾਰ ਪਤਰ ਦੇ ਮਾਲਕ ਹੋਣ ਅਤੇ ਸਾਰੀ ਪੂੰਜੀ ਦੇ ਇਕ ਪ੍ਰਤੀਸ਼ਤ ਤੋਂ ਵਧ ਦੇ ਭਾਈਵਾਲ ਜਾਂ ਹਿਸੇਦਾਰ ਹੋਣ | ਜਗਦੀਸ਼ ਸਿੰਘ |

ਮੈਂ ਜਗਦੀਸ਼ ਸਿੰਘ ਐਲਾਨ ਕਰਦਾ ਹਾਂ ਕਿ ਮੇਰੀ ਵਧ ਤੋਂ ਵਧ ਜਾਣਕਾਰੀ ਅਤੇ ਵਿਸ਼ਵਾਸ ਦੇ ਅਨੁਸਾਰ ਉਪਰ ਦਿਤੇ ਗਏ ਵੇਰਵੇ ਸੱਚ ਹਨ।

(ਸਹੀ) ਜਗਦੀਸ਼ ਸਿੰਘ
ਮਿਤੀ ੧-੩-੯੦ ਪ੍ਰਕਾਸ਼ਕ ਦੇ ਦਸਖਤ

Registered NW/JL—97 MONTHLY WARIAM Marc
Registered with the registrar of News Papers for India No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫ਼ਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।
Monthly WARIAM, Ladowali Road, Jullundur-144001